ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ



ਸੰਪਾਦਕ : ਰਾਜਪਾਲ ਸਿੰਘ ਅੰਕ : ਜੁਲਾਈ-ਅਗਸਤ 90 ਕੀਮਤ 4 ਰੁਪੇ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

### ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟਕਪੂਰਾ—151204

### ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲਾ ਕਚਿਹਰੀਆਂ,
ਫਰੀਦਕੋਟ ।

ਸਲਾਨਾ ਚੰਦਾ 20 ਰੁਪਏ
ਲਾਈਫ ਮੈਂਬਰਸ਼ਿਪ 200 ਰੁਪਏ

**ਪ੍ਰਕਾਸ਼ਨ** :—ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਾਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


# ਸੰਪਾਦਕੀ

## ਕੀੜੇਮਾਰ ਦਵਾਈਆਂ ਅਤੇ ਸਾਡੀ ਸਿਹਤ

"ਰੇਹਾਂ-ਸਪਰੇਆਂ ਵਾਲੀਆਂ ਕਣਕਾਂ ਨੇ ਬੰਦਿਆਂ 'ਚ ਛੱਡਿਆ ਹੀ ਕੁਝ ਨਹੀਂ" ਜਾਂ ਅਜਿਹੇ ਹੀ ਅਰਥਾਂ ਵਾਲੇ ਹੋਰ ਸ਼ਬਦ ਅੱਜਕਲ੍ਹ ਅਕਸਰ ਹੀ ਕਿਸੇ ਵੀ ਸਾਧਾਰਣ ਆਦਮੀ ਦੇ ਮੂੰਹ ਵਿਚੋਂ ਸੁਣੇ ਜਾ ਸਕਦੇ ਹਨ । ਇਸ ਗੱਲ ਵਿਚ ਕਿੰਨੀ ਕੁ ਸੱਚਾਈ ਹੈ ਇਸ ਬਾਰੇ ਸੋਚਣਾ ਬਣਦਾ ਹੈ ਕਿਉਂਕਿ ਡਾਕਟਰੀ ਵਿਗਿਆਨ ਦੀ ਤਰੱਕੀ ਕਾਰਨ ਚਾਹੇ ਹੁਣ ਲੱਗਭਗ ਹਰ ਬਿਮਾਰੀ ਦਾ ਇਲਾਜ ਹੋ ਜਾਂਦਾ ਹੈ ਅਤੇ ਬਿਮਾਰੀਆਂ ਕਾਰਨ ਮੌਤਾਂ ਬਹੁਤ ਘੱਟ ਹੁੰਦੀਆ ਹਨ ਪਰ ਇਹ ਵੀ ਸੱਚ ਹੈ ਕਿ ਬਹੁਤ ਸਾਰੀਆਂ ਨਵੀਆਂ-ਨਵੀਆਂ ਬਿਮਾਰੀਆਂ ਲੋਕਾਂ ਨੂੰ ਸਰੀਰਕ ਅਤੇ ਆਰਥਿਕ ਪੱਖੋਂ ਭੰਨੀ ਰਖਦੀਆਂ ਹਨ । ਇਸ ਮਸਲੇ ਬਾਰੇ ਉਪਰੋਕਤ ਸ਼ਬਦਾਂ ਨੂੰ ਜੇ ਵਿਗਿਆਨਿਕ ਕਸਵੱਟੀ ਤੇ ਵਿਚਾਰੀਏ ਤਾਂ ਅਸਲੀਅਤ ਕੁਝ ਇਸ ਤਰ੍ਹਾਂ ਹੈ ।

ਵਿਗਿਆਨਿਕ ਆਧਾਰ ਤੇ ਇਸ ਗੱਲ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਕਿ ਬੋਰੀ ਵਾਲੀਆਂ ਖਾਦਾਂ ਸਰੀਰ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ ਕਿਉਂ ਕਿ ਉਹ ਤਾਂ ਫਸਲ ਨੂੰ ਕੁਝ ਜ਼ਰੂਰੀ ਤੱਤ ਹੀ ਵਧੇਰੇ ਮਾਤਰਾ ਵਿਚ ਮੁਹਈਆ ਕਰਦੀਆਂ ਹਨ, ਪ੍ਰੰਤੂ ਉਪਰੋਕਤ ਸ਼ਬਦਾਂ ਵਿਚ ਇਸ ਪੱਖੋਂ ਕਾਫੀ ਸੱਚਾਈ ਹੈ ਕਿ ਕੀੜੇਮਾਰ ਦਵਾਈਆਂ ਦੀ ਬੇਸਮਝੀ ਨਾਲ ਕੀਤੀ ਵਰਤੋਂ ਸਾਡੇ ਸਰੀਰਾਂ ਉਪਰ ਕਾਫੀ ਮਾੜਾ ਅਸਰ ਪਾਉਂਦੀ ਹੈ । ਪੇਂਡੂ ਖੇਤਰ ਵਿਚ ਤਾਂ ਕੀਟਨਾਸ਼ਕ ਦਵਾਈਆਂ ਦੇ ਇਹ ਛਿੜਕਾਅ ਹੀ ਪ੍ਰਦੂਸ਼ਣ (pollution) ਦੇ ਮੁੱਖ ਸਾਧਨ ਹਨ । ਕਿਸਾਨਾਂ ਉਪਰ ਇਹਨਾਂ ਦੀ ਦੂਹਰੀ ਮਾਰ ਪੈਂਦੀ ਹੈ, ਪਹਿਲਾਂ ਦਵਾਈ ਛਿੜਕਨ ਵੇਲੇ ਜ਼ਹਿਰੀਲੇ ਅੰਸ਼ ਸਰੀਰ ਵਿਚ ਜਾਂਦੇ ਸਨ ਅਤੇ ਫਿਰ ਖਾਣ ਵੇਲੇ ਅਨਾਜ ਜਾਂ ਸਬਜ਼ੀਆਂ ਰਾਹੀਂ ।

ਕੀਟਨਾਸ਼ਕ ਦਵਾਈਆਂ ਛਿੜਕੇ ਬਿਨਾਂ ਆਧੁਨਿਕ ਖੇਤੀਬਾੜੀ ਵਿਚ ਸਰ ਨਹੀਂ ਸਕਦਾ ਪਰ ਧਿਆਨ ਵਿਚ ਲਿਆਉਣ ਵਾਲੀ ਗੱਲ ਇਹ ਹੈ ਕਿ ਅਸੀਂ ਵਿਕਸਿਤ ਦੇਸ਼ਾਂ ਦੇ ਮੁਕਾਬਲੇ ਪ੍ਰਤੀ ਏਕੜ ਘੱਟ ਦਵਾਈਆਂ ਵਰਤ ਕੇ ਵੀ ਇਹਨਾਂ ਦੇ ਮਾੜੇ ਅਸਰਾਂ ਦੇ ਵਧੇਰੇ ਸ਼ਿਕਾਰ ਹੁੰਦੇ ਹਾਂ । ਭਾਰਤ ਵਿਚ ਅਸੀਂ ਔਸਤ 410 ਗ੍ਰਾਮ ਕੀਟ-ਨਾਸ਼ਕ ਪ੍ਰਤੀ ਹੈਕਟੇਅਰ ਵਰਤਦੇ ਹਾਂ ਜਦ ਕਿ ਇੰਗਲੈਂਡ, ਅਮਰੀਕਾ, ਪੱਛਮੀ ਜਰਮਨੀ ਵਿਚ ਇਹ ਮਾਤਰਾ 2000-3000 ਗ੍ਰਾਮ ਪ੍ਰਤੀ ਹੈਕਟੇਅਰ ਹੈ, ਪ੍ਰੰਤੂ ਉਹਨਾਂ ਦੇਸ਼ਾਂ ਦੇ ਮੁਕਾਬਲੇ ਜ਼ਹਿਰੀਲੇ ਅੰਸ਼ ਸਾਡੇ ਸਰੀਰਾਂ ਵਿਚ ਵਧਦੇ ਜਾ ਰਹੇ ਹਨ। ਇਸਦਾ ਮੁੱਖ ਕਾਰਨ ਸਰਕਾਰ ਦੀ ਲਾਪਰਵਾਹੀ ਅਤੇ ਲੋਕਾਂ ਵਿਚ ਇਹਨਾਂ ਬਾਰੇ ਚੇਤਨਤਾ ਦੀ ਘਾਟ ਹੈ । ਸਾਡੇ ਕੀਟਨਾਸ਼ਕ ਦਾ ਮਾੜਾ ਅਸਰ ਉਦੋਂ ਹੀ ਮੰਨਿਆ ਜਾਂਦਾ ਹੈ ਜਦੋਂ ਆਦਮੀ ਤੇ ਦਵਾਈ ਚੜ੍ਹ ਕੇ ਬੇਹੋਸ਼ ਹੋ ਜਾਵੇ ਜਦ ਕਿ ਥੋੜ੍ਹੀ-ਥੋੜ੍ਹੀ ਮਾਤਰਾ ਵਿਚ ਹਰ ਰੋਜ਼ ਸਾਡੇ ਅੰਦਰ ਜਾ ਰਹੇ ਜ਼ਹਿਰੀਲੇ ਕੀਟਨਾਸ਼ਕ ਵੀ ਸਾਡੇ ਸਰੀਰਾਂ ਤੇ ਮਾਰੂ ਅਸਰ ਕਰਦੇ ਹਨ ਜਿਨ੍ਹਾਂ ਬਾਰੇ ਅਸੀਂ ਸੁਚੇਤ ਨਹੀਂ ਹੁੰਦੇ । ਡੀ.ਡੀ.ਟੀ. ਅਤੇ ਬੀ. ਐਚ.ਸੀ. ਵਰਗੀਆਂ ਦਵਾਈਆਂ ਦੇ ਜ਼ਹਿਰੀਲੇ ਕਣ ਬਹੁਤ ਲੰਮਾ ਸਮਾਂ ਵਾਤਾਵਰਣ ਵਿਚੋਂ ਖਤਮ ਨਹੀਂ ਹੁੰਦੇ ਇਸ ਲਈ ਉੱਨਤ ਦੇਸ਼ਾਂ ਵਿਚ ਇਹਨਾਂ ਦੀ ਵਰਤੋਂ ਉਪਰ ਪਾਬੰਦੀ ਹੈ ਪ੍ਰੰਤੂ ਇਹਨਾਂ ਦੇਸ਼ਾਂ ਦੀਆਂ ਕੰਪਨੀਆਂ ਸਾਨੂੰ ਇਹੀ

(ਬਾਕੀ ਦੇਖੋ ਸਫਾ 32)

# ਹਿਪਨੋਟਿਜ਼ਮ ਕੀ ਹੈ ?

**ਰਾਜਪਾਲ ਸਿੰਘ**

(ਅੱਜ ਤੋਂ ਚਾਰ ਸਾਲ ਪਹਿਲਾਂ ਹਿਪਨੋਟਿਜ਼ਮ (ਸੰਮੋਹਣ) ਬਾਰੇ ਵਿਗਿਆਨਕ ਨੁਕਤਾ ਨਜ਼ਰ ਤੋਂ ਜਾਣਕਾਰੀ ਦੇਣ ਲਈ ਤਰਕਸ਼ੀਲ ਵਿਚ ਦੋ ਲੇਖ ਪ੍ਰਕਾਸ਼ਤ ਕੀਤੇ ਸਨ । ਤਰਕਸ਼ੀਲ ਦੇ ਬਹੁਤ ਸਾਰੇ ਨਵੇਂ ਪਾਠਕਾਂ ਵਲੋਂ ਹਿਪਨੋਟਿਜ਼ਮ ਬਾਰੇ ਮੁੜ ਜਾਣਕਾਰੀ ਦੇਣ ਦੀ ਮੰਗ ਆਉਂਦੀ ਰਹੀ ਹੈ । ਸੋ ਅਸੀਂ ਜੁਲਾਈ ਅਤੇ ਸਤੰਬਰ ਅੰਕਾਂ ਵਿਚੋਂ ਇਹ ਦੋਹਵੇਂ ਲੇਖ ਮੁੜ ਪ੍ਰਕਾਸ਼ਤ ਕਰ ਰਹੇ ਹਾਂ ।

**ਨੋਟ**—ਲੇਖ ਦੇ ਇਸ ਭਾਗ ਦੇ ਅੰਤ ਵਿਚ ਹਿਪਨੋਟਿਜ਼ਮ ਦੀ ਵਰਤੋਂ ਦੀਆਂ ਬਹੁਤ ਸਾਰੀਆਂ ਸੰਭਾਵਨਾਵਾਂ ਦਾ ਜ਼ਿਕਰ ਕੀਤਾ ਗਿਆ ਜਿਵੇਂ ਕਿ ਸਿਗਰਟ, ਸ਼ਰਾਬ ਛਡਾਉਣ, ਹਲਕਾਉਣ ਤੇ ਕਾਬੂ ਪਾਉਣ, ਅਪਰੇਸ਼ਨ ਦੌਰਾਨ ਪੀੜ ਖਤਮ ਕਰਨ ਆਦਿ । ਚਾਹੇ ਸਿਧਾਂਤਕ ਤੌਰ ਤੇ ਇਹ ਸੰਭਾਵਨਾਵਾਂ ਰਖਣੀਆਂ ਦਰੁਸਤ ਹਨ ਪ੍ਰੰਤੂ ਅਮਲੀ ਤੌਰ ਤੇ ਤਰਕਸ਼ੀਲ ਸੋਸਾਇਟੀ ਦੇ ਵਰਕਰ ਇਹਨਾਂ ਸੰਭਾਵਨਾਵਾਂ ਨੂੰ ਵਰਤਣ ਦੇ ਸਮਰਥ ਨਹੀਂ ਹਨ । ਹਿਪਨੋਟਿਜ਼ਮ ਦੀ ਵਧਰੇ ਸਫਲ ਵਰਤੋਂ ਮਾਨਸਿਕ ਰੋਗਾਂ ਦੇ ਸਾਨੂੰ ਕੇਸਾਂ ਨੂੰ ਹੱਲ ਕਰਨ ਵਿਚ ਹੀ ਸੰਭਵ ਹੁੰਦੀ ਹੈ ਇਸ ਲਈ ਤਰਕਸ਼ੀਲ ਸੋਸਾਇਟੀ ਵਲੋਂ ਏਸੇ ਖੇਤਰ ਵਿਚ ਹੀ ਹਿਪਨੋਟਿਜ਼ਮ ਦੀ ਵਰਤੋਂ ਕੀਤੀ ਜਾਂਦੀ ਹੈ । ਸੋ ਬਾਕੀ ਸਮਸਿਆਵਾਂ ਲਈ ਤਰਕਸ਼ੀਲ ਸੋਸਾਇਟੀ ਤੀਕ ਪਹੁੰਚ ਨਾ ਕੀਤੀ ।)

## *ਹਿਪਨੋਟਿਜ਼ਮ ਕੀ ਹੈ ?*

ਹਿਪਨੋਟਿਜ਼ਮ ਬਾਰੇ ਚਰਚਾ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਹਿਪਨੋਟਿਜ਼ਮ ਅਸਲ ਵਿਚ ਕਿਸ ਵਰਤਾਰੇ ਦਾ ਨਾਮ ਹੈ ? ਜਾਦੂ ਟੂਣੇ ਦੀਆਂ ਕਿਤਾਬਾਂ ਵਿਚ ਜਸੂਸੀ ਨਾਵਲਾਂ ਵਿਚ ਕੁਝ ਹੋਰ ਪਾਖੰਡੀ ਲੋਕਾਂ ਵਲੋਂ ਹਿਪਨੋ-ਟਿਜ਼ਮ ਦਾ ਨਕਸ਼ਾ ਕੁਝ ਐਸ ਤਰ੍ਹਾਂ ਬੰਨਿਆ ਜਾਂਦਾ ਹੈ ਕਿ ਹਿਪਨੋਟਿਜ਼ਮ ਇਕ ਅਦੁੱਤੀ ਸ਼ਕਤੀ ਹੈ ਜੋ ਸਿਰਫ ਕਠਿਨ ਸਾਧਨਾਂ (Meditation) ਨਾਲ ਹੀ ਪ੍ਰਾਪਤ ਹੁੰਦੀ ਹੈ ਅਤੇ ਇਹ ਸ਼ਕਤੀ ਪ੍ਰਾਪਤ ਕਰਕੇ ਕਿਸੇ ਵੀ ਦੂਜੇ ਵਿਅਕਤੀ ਦੀਆਂ ਅੱਖਾਂ ਵਿਚ ਝਾਕ ਕੇ ਉਸਨੂੰ ਆਪਣੇ ਵੱਸ ਵਿਚ ਕਰ ਸਕਦਾ ਹੈ, ਉਸਤੋਂ ਆਪਣੀ ਇੱਛਾ ਅਨੁਸਾਰ ਮਨਚਾਹਿਆ ਕੰਮ ਕਰਵਾ ਸਕਦਾ ਹੈ, ਕਿਸੇ ਦੁਰਾਡੇ ਸ਼ਹਿਰ ਵਿਚ ਬੈਠੇ ਵਿਅਕਤੀ ਨੂੰ ਇਸ ਦੇ ਜ਼ੋਰ ਕੋਲ ਬੁਲਾਇਆ ਜਾ ਸਕਦਾ ਹੈ, ਇਥੋਂ ਤੱਕ ਕਿ ਜਾਨਵਰ ਪੰਛੀਆਂ ਤੇ ਵੀ ਇਸਦਾ ਜ਼ੋਰ ਦਿਖਾਇਆ ਜਾ ਸਕਦਾ ਹੈ, ਜਿਵੇਂ ਕਿ **ਉਡਦੇ ਪੰਛੀ ਤੇ ਨਿਗ੍ਹਾ ਟਿਕਾ ਕੇ ਉਸਨੂੰ ਹੇਠਾਂ ਡੇਗਿਆ ਜਾ ਸਕਦਾ ਹੈ ਅਤੇ ਅਜਿਹੀਆਂ ਅਨੇਕਾਂ ਹੋਰ ਊਟ-ਪਟਾਂਗ ਗੱਲਾਂ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ । ਸਪਸ਼ਟ ਤੌਰ ਤੇ ਇਹ ਸਭ ਕੁਝ ਕੋਰਾ ਬਕਵਾਸ ਹੈ ।** ਹਿਪਨੋਟਿਜ਼ਮ ਬਾਰੇ ਅਜਿਹੀਆਂ ਗੱਲਾਂ ਕੁਝ ਤਾਂ ਕਈ ਲੋਕਾਂ ਵਲੋਂ ਆਪਣੀਆਂ ਕਹਾਣੀਆਂ ਨੂੰ ਵੱਧ ਸਨਸਨੀਖੇਜ਼ ਲਈ ਕੀਤੀਆਂ ਜਾਂਦੀਆਂ ਪਰ ਬਹੁਤਾ ਕਰਕੇ ਅਜਿਹਾ ਪ੍ਰਚਾਰ ਤਰ੍ਹਾਂ-2 ਦੇ ਸਾਧਾਂ-ਚੇਲਿਆਂ ਵਲੋਂ ਲੋਕਾਂ ਨੂੰ ਆਪਣੇ ਮਗਰ ਲਾਉਣ ਲਈ ਕੀਤਾ ਜਾਂਦਾ ਹੈ । ਜਿਸ ਤਰ੍ਹਾਂ ਸਾਧਾਂ ਵਲੋਂ ਤਵੀਤਾਂ, ਟੂਣਿਆਂ ਆਦਿ ਰਾਹੀਂ ਕਿਸੇ ਦੂਸਰੇ ਵਿਅਕਤੀ ਨੂੰ ਵੱਸ ਵਿਚ ਕਰ ਦੇਣ ਦੇ ਦਾਅਵੇ ਕਰਕੇ ਪੈਸੇ ਬਟੋਰੇ ਜਾਂਦੇ ਹਨ ਉਸੇ ਤਰ੍ਹਾਂ ਵਲੋਂ ਦੂਜਿਆਂ ਨੂੰ ਵੱਸ ਕਰਨ ਵਾਲੀ ਸ਼ਕਤੀ ਦੇ ਮਾਲਿਕ ਹੋਣ ਦਾ ਭਰਮ ਫੈਲਾਇਆ ਜਾਂਦਾ ਹੈ ਅਤੇ ਬਥੇਰੇ ਲੋਕ ਕਿਸੇ ਅਜਿਹੀ ਸ਼ਕਤੀ ਹਾਸਿਲ ਕਰਨ ਦਾ ਗੁਰ ਜਾਨਣ ਦੇ ਲਾਲਚ ਵਿਚ ਇਹਨਾਂ ਸਾਧਾਂ ਮਗਰ ਫਿਰਦੇ ਰਹਿੰਦੇ ਹਨ, ਕਈ-ਕਈ ਸਾਲ ਉਹਨਾਂ ਦੀ ਸੇਵਾ ਤੇ ਮੁੱਠੀ-ਚਾਪੀ ਕਰਦੇ ਰਹਿੰਦੇ ਸਨ ।

ਸਾਨੂੰ ਇਸ ਬਾਰੇ ਸਪਸ਼ਟ ਹੋਣਾ ਚਾਹੀਦਾ ਹੈ ਕਿ ਕਿਸੇ ਦੂਸਰੇ ਵਿਅਕਤੀ ਦੇ ਮਨ ਨੂੰ ਕੰਟਰੋਲ ਕਰਨ ਵਾਲੀ ਨਾ ਤਾਂ ਕੋਈ ਸ਼ਕਤੀ ਹੈ ਅਤੇ ਨਾ ਹੀ ਹੋ ਸਕਦੀ ਹੈ । ਕਿਸੇ ਵਿਅਕਤੀ ਵਲੋਂ ਅਜਿਹੀਆਂ ਸੰਭਾਵਨਾਵਾਂ ਤੇ ਸੋਚਣਾ ਹੀ ਹਾਸੋ ਹੀਣਾ ਹੈ । ਹਿਪਨੋਟਿਜ਼ਮ ਦਾ ਅਜਿਹੀ ਕਿਸੇ ਗੱਲ ਦਾ ਕੋਈ ਤਾਅਲਕ ਨਹੀਂ ਹੈ । ਪਹਿਲਾਂ ਹਿਪਨੋਟਿਜ਼ਮ ਬਾਰੇ ਅਜਿਹੇ ਭਰਮਾਂ ਨੂੰ ਆਪਣੇ

ਮਨ 'ਚੋਂ ਸਾਫ਼ ਕਰਕੇ ਹੀ ਅਸੀਂ ਹਿਪਨੋਟਿਜ਼ਮ ਦੇ ਸਹੀ ਤੱਤ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਜਾਨਣ ਵੱਲ ਵਧ ਸਕਦੇ ਹਾਂ। ਸੋ ਆਓ ਹੁਣ ਵੇਖੀਏ ਕਿ ਹਿਪਨੋਟਿਜ਼ਮ ਸਹੀ ਤੌਰ ਤੇ ਕਿਸ ਬਲਾ ਦਾ ਨਾਮ।

**ਹਿਪਨੋਟਿਜ਼ਮ ਦੇ ਇਕ ਮਾਹਿਰ ਮੈਲਵਿਨ ਪਾਵਰ ਅਨੁਸਾਰ, "ਹਿਪਨੋਟਿਜ਼ਮ ਮਨੋਵਿਗਿਆਨ ਸੁਝਾਵਾਂ ਰਾਹੀਂ ਲਿਆਂਦੀ ਗਈ ਨੀਂਦ ਵਰਗੀ ਮਾਨਸਿਕ ਸਥਿਤੀ ਹੈ। ਇਸਦਾ ਮੁੱਖ ਲੱਛਣ ਹਿਪਨੋਟਿਕ ਨੀਂਦ ਦੀ ਹਾਲਤ ਵਿਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਦਾ ਬਹੁਤ ਹੀ ਜ਼ਿਆਦਾ ਅਸਰ ਕਬੂਲਨਾ ਹੈ ਅਤੇ ਇਸ ਹਾਲਤ ਵਿਚ ਮਨੁੱਖ ਦੀ ਸੋਚਣ-ਸ਼ਕਤੀ ਅਤੇ ਕਲਪਨਾ ਸ਼ਕਤੀ ਬਹੁਤ ਵਧ ਜਾਂਦੀ ਹੈ।"**

ਹਿਪਨੋਟਿਜ਼ਮ ਦਾ ਅਰਥ ਕਿਸੇ ਦੂਜੇ ਵਿਅਕਤੀ ਨੂੰ ਵੱਸ ਵਿਚ ਕਰਨਾ ਨਾ ਹੋ ਕੇ ਸਿਰਫ ਆਪਣੇ ਪ੍ਰਭਾਵ ਹੇਠ ਲਿਆਉਣਾ ਹੀ ਹੈ। ਜਿਸ ਤਰ੍ਹਾਂ ਇਕ ਵਧੀਆ ਬੁਲਾਰਾ ਸਰੋਤਿਆਂ ਨੂੰ ਆਪਣੇ ਨਾਲ ਸਹਿਮਤ ਕਰਦਾ ਹੋਇਆ ਆਪਣੇ ਪ੍ਰਭਾਵ ਹੇਠ ਲੈ ਆਉਂਦਾ ਹੈ, ਜਾਂ ਉਂਜ ਵੀ ਅਸੀਂ ਬਾਹਰ ਵਾਰ ਕਿਸੇ ਦੀ ਸਖਸ਼ੀਅਤ ਦੇ ਪ੍ਰਭਾਵ ਹੇਠ ਉਸ ਦੇ ਕਹੇ ਨੂੰ ਨਹੀਂ ਟਾਲ ਸਕਦੇ, ਉਸੇ ਤਰ੍ਹਾਂ ਹੀ ਹਿਪਨੋਟਿਜ਼ਮ ਵੀ ਦੂਸਰਿਆਂ ਤੋਂ ਆਪਣੇ ਸੁਝਾਵਾਂ ਤੇ ਅਮਲ ਕਰਵਾਉਣ ਦੀ ਇਕ ਵਿਸ਼ੇਸ਼ ਮਨੋਵਿਗਿਆਨਕ ਵਿਧੀ ਹੀ ਹੈ। ਇਸ ਵਿਚ ਹਿਪਨੋਟਿਸਟ ਪਹਿਲਾਂ ਵਿਅਕਤੀ ਨੂੰ ਪ੍ਰੇਰ ਕੇ ਨੀਂਦ ਵਰਗੀ ਸਥਿਤੀ ਵਿਚ ਲੈ ਆਉਂਦਾ ਹੈ ਤਾਂ ਜੋ ਉਹ ਸੁਚੇਤ ਤੌਰ ਤੇ ਉਸ ਨਾਲ ਦਲੀਲਬਾਜ਼ੀ ਜਾਂ ਵਿਰੋਧ ਨਾ ਕਰ ਸਕੇ ਤੇ ਫਿਰ ਉਸਨੂੰ ਲੋੜੀਂਦੇ ਸੁਝਾਅ ਦਿੰਦਾ ਹੈ। ਇਸ ਤਰਾਂ ਦਿੱਤੇ ਗਏ ਸੁਝਾਅ ਆਮ ਸਾਧਾਰਨ ਹਾਲਤ ਵਿਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਨਾਲੋਂ ਬਹੁਤ ਜ਼ਿਆਦਾ ਕਾਰਗਰ ਸਾਬਿਤ ਹੁੰਦੇ ਹਨ **ਅਤੇ ਇਹੀ ਹਿਪਨੋਟਿਜ਼ਮ ਦੀ ਖਾਸੀਅਤ ਹੈ।**

ਹਿਪਨੋਟਿਜ਼ਮ ਦੇ ਦੌਰਾਨ ਚਾਹੇ ਵਿਅਕਤੀ ਸੁੱਤਾ ਹੋਇਆ ਪ੍ਰਤੀਤ ਹੁੰਦਾ ਹੈ। ਪ੍ਰੰਤੂ ਅਸਲ ਵਿਚ ਇਹ ਨੀਂਦ ਤੋਂ ਵੱਖਰੀ ਅਵਸਥਾ ਹੈ। ਕਿਉਂਕਿ ਸਾਧਾਰਣ ਨੀਂਦ ਦੌਰਾਨ ਵਿਅਕਤੀ ਦੀਆਂ ਸਰੀਰਕ ਅਤੇ ਦਿਮਾਗ਼ੀ ਕ੍ਰਿਆਵਾਂ ਵਿਚ ਜੋ ਅੰਤਰ ਆਉਂਦਾ ਹੈ, ਉਹ ਹਿਪਨੋਟਿਜ਼ਮ ਦੀ ਅਵਸਥਾ ਵਿਚ ਨਹੀਂ ਹੁੰਦੀ। ਹਿਪਨੋਟਾਈਜ਼ ਹੋਏ ਵਿਅਕਤੀ ਦੀਆਂ ਅੰਦਰਲੀਆਂ ਸਰੀਰਕ ਕ੍ਰਿਆਵਾਂ ਵਿਚ ਆਮ ਹਾਲਤ ਵਿਚਲੇ ਮਨੁੱਖ ਨਾਲੋਂ ਕੋਈ ਖਾਸ ਅੰਤਰ ਨਹੀਂ ਹੁੰਦਾ।

ਡੂੰਘੀ ਸੰਮੋਹਕ ਨੀਂਦ ਦੌਰਾਨ ਵਿਅਕਤੀ ਨੂੰ ਜੋ ਸੁਝਾਅ ਦਿੱਤੇ ਜਾਂਦੇ ਹਨ ਜਾਂ ਸੰਮੋਹਕ ਨੀਂਦ ਦੌਰਾਨ ਜੋ ਕੁਝ ਕਰਦਾ ਜਾਂ ਬੋਲਦਾ ਹੈ ਨੀਂਦ ਵਿਚੋਂ ਜਾਗਣ ਤੋਂ ਬਾਅਦ ਉਸਨੂੰ ਆਮ ਤੌਰ ਤੇ ਉਹ ਘਟਨਾ ਜਾਂ ਗੱਲਾਂ ਯਾਦ ਨਹੀਂ ਹੁੰਦੀਆਂ ਜੋ ਹਿਪਨੋਟਿਜ਼ਮ ਦੀ ਅਵਸਥਾ ਵਿਚ ਉਸ ਨਾਲ ਹੋਈਆਂ, ਚਾਹੇ ਉਹ ਹਿਪਨੋਟਿਜ਼ਮ ਦੀ ਹਾਲਤ ਵਿਚ ਦਿੱਤੇ ਗਏ ਸੁਝਾਵਾਂ ਤੇ ਪੂਰਾ ਅਮਲ ਕਰਦਾ ਰਹਿੰਦਾ ਹੈ। ਪਰ ਜੇ ਉਸਨੂੰ ਸੁਝਾਵਾਂ ਵਿਚ ਹਿਪਨੋਟਿਕ ਨੀਂਦ (ਸੰਮੋਹਕ ਨੀਂਦ) ਦੌਰਾਨ ਹੋਈਆਂ ਸਾਰੀਆਂ ਗੱਲਾਂ ਯਾਦ ਰੱਖਣ ਦਾ ਸੁਝਾਅ ਵੀ ਦੇ ਦਿੱਤਾ ਜਾਵੇ ਤਾਂ ਉਸਨੂੰ ਉਹ ਸਾਰੀਆਂ ਗੱਲਾਂ ਬਾਅਦ ਵਿਚ ਵੀ ਯਾਦ ਰਹਿੰਦੀਆਂ ਹਨ।

ਚਾਹੇ ਹਿਪਨੋਟਿਜ਼ਮ ਦੀ ਇਹੀ ਖਾਸੀਅਤ ਹੈ ਕਿ ਹਿਪਨੋਟਿਜ਼ਮ ਦੌਰਾਨ ਵਿਅਕਤੀ ਨੂੰ ਜੋ ਸੁਝਾਅ ਦਿੱਤੇ ਜਾਂਦੇ ਉਹ ਉਹਨਾਂ ਤੇ ਅਮਲ ਕਰਦਾ ਹੈ ਪਰ ਇਸ ਗੱਲ ਇਸ ਬਾਰੇ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਉਹ ਵਿਅਕਤੀ ਆਪਣੀਆਂ ਨੈਤਿਕ ਮਾਨ-ਤਾਵਾਂ ਦੇ ਖਿਲਾਫ ਜਾਂਦਾ ਕੋਈ ਕੰਮ ਨਹੀਂ ਕਰੇਗਾ ਜਿਸ ਤਰ੍ਹਾਂ ਕਿ ਕਿਸੇ ਧਾਰਮਿਕ ਭਾਵਨਾਵਾਂ ਵਾਲੇ ਵੈਸ਼ਨੂੰ ਹਿੰਦੂ ਨੂੰ ਹਿਪਨੋਟਿਜ਼ਮ ਰਾਹੀਂ ਮਾਸ ਖਾਣ ਲਈ ਨਹੀਂ ਉਕਸਾਇਆ ਜਾ ਸਕਦਾ, ਹਿਪਨੋਟਿਜ਼ਮ ਰਾਹੀਂ ਕਿਸੇ ਵਿਅਕਤੀ ਦਾ ਕਤਲ ਕਰ ਦੇਣ ਲਈ ਨਹੀਂ ਪ੍ਰੇਰਿਆ ਜਾ ਸਕਦਾ ਜਿੰਨਾਂ ਚਿਰ ਤੱਕ ਉਸਦੀ ਆਪਣੀ ਉਸ ਦੂਸਰੇ ਵਿਅਕਤੀ ਨਾਲ ਸਿਰ-ਵੱਢਵੀਂ ਦੁਸ਼ਮਣੀ ਨਾ ਹੋਵੇ। ਸੰਮੋਹਕ ਨੀਂਦ ਦੌਰਾਨ ਜੇ ਉਸਨੂੰ ਕੋਈ ਬਹੁਤ ਗਲਤ ਕਿਸਮ ਦਾ ਕੰਮ ਕਰਨ ਦਾ ਸੁਝਾਅ ਦਿੱਤਾ ਜਾਵੇਗਾ ਤਾਂ ਉਹ ਜਾਗ ਜਾਵੇਗਾ ਜਾਂ ਇਨਕਾਰ ਕਰ ਦੇਵੇਗਾ। ਹਿਪਨੋਟਿਜ਼ਮ ਬਾਰੇ ਆਮ ਪ੍ਰਚਲਿਤ ਕਹਾਣੀਆਂ ਅਤੇ ਜਸੂਸੀ ਨਾਵਲਾਂ ਵਿਚ ਆਮ ਕਰਕੇ ਅਜਿਹੇ ਮੁਜ਼ਰਮਾਨਾ ਕੰਮ ਕਰਵਾਉਣ ਦਾ ਵਰਨਣ ਹੁੰਦਾ ਹੈ ਜਿਸਨੇ ਅਜਿਹਾ ਭਰਮ ਪੈਦਾ ਕੀਤਾ ਹੈ ਕਿ ਹਿਪਨੋਟਿਜ਼ਮ ਰਾਹੀਂ ਕਿਸੇ ਵਿਅਕਤੀ ਤੋਂ ਕੁਝ ਵੀ ਕਰਵਾਇਆ ਜਾ ਸਕਦਾ ਹੈ। ਜਦ ਕਿ ਅਸਲ ਵਿਚ ਅਜਿਹੀ ਗੱਲ ਬਿਲਕੁਲ ਅਸੰਭਵ ਹੈ।

ਹਿਪਨੋਟਿਜ਼ਮ ਦੇ ਵਰਤਾਰੇ ਦੀ ਵਿਆਖਿਆ ਦਾ ਆਧਾਰ ਇਹ ਹੈ ਕਿ ਮਨੋਵਿਗਿਆਨਕ ਨਜ਼ਰੀਏ ਤੋਂ ਮਨ ਦੇ ਦੋ ਭਾਗ ਕੀਤੇ ਜਾਂਦੇ ਹਨ ਸੁਚੇਤ ਮਨ (conscious) ਅਤੇ ਅਰਧ-ਚੇਤਨ ਮਨ (sub-conscious) ਹਿਪਨੋਟਿਜ਼ਮ ਕਰਦੇ ਵਕਤ



ਸੁਚੇਤ ਮਨ ਨੂੰ ਕਿਸੇ ਨੁਕਤੇ ਤੇ ਕੇਂਦ੍ਰਿਤ ਕਰਕੇ ਅਕ੍ਰਿਆਸ਼ੀਲ ਕਰ ਦਿੱਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਅਰਧ-ਚੇਤਨ ਮਨ ਨੂੰ ਸਿੱਧੇ ਸੰਬੋਧਿਤ ਹੋਇਆ ਜਾ ਸਕਦਾ ਹੈ ਅਤੇ ਇਸ ਕਰਕੇ ਹੀ ਹਿਪਨੋਟਿਜ਼ਮ ਦੁਆਰਾ ਵਿਅਕਤੀ ਦੇ ਅਰਧ-ਚੇਤਨ (sub-conscious) ਮਨ ਵਿਚ ਦੱਬੀਆਂ ਪਈਆਂ ਭਾਵਕ ਸਮਸਿਆਵਾਂ ਨੂੰ ਉਜਾਗਰ ਕਰਕੇ ਉਹਨਾਂ ਦਾ ਹੱਲ ਕੀਤਾ ਜਾ ਸਕਦਾ ਹੈ।

## *ਹਿਪਨੋਟਿਜ਼ਮ ਦਾ ਸਿਧਾਂਤ*

ਪ੍ਰਾਚੀਨ ਸਭਿਆਤਾਵਾਂ ਵਿਚ, ਪੁਰਾਣੇ ਸਮੇਂ ਤੋਂ ਹੀ ਹਿਪਨੋਟਿਜ਼ਮ ਦੀ ਵੱਖ-ਵੱਖ ਢੰਗਾਂ ਨਾਲ ਵਰਤੋਂ ਹੋਣ ਦਾ ਜ਼ਿਕਰ ਮਿਲਦਾ ਹੈ ਜਿਥੇ ਇਸ ਰਾਹੀਂ ਬੀਮਾਰਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ ਅਤੇ ਬਹੁਤ ਸਾਰੀਆਂ ਜਾਤੀਆਂ ਦੀਆਂ ਧਾਰ-ਮਿਕ ਰਸਮਾਂ ਵਿਚ ਵੀ ਇਸਦੇ ਨਿਯਮਾਂ ਨੂੰ ਅਚੇਤ ਤੌਰ ਤੇ ਵਰਤਿਆ ਜਾਂਦਾ ਸੀ।

ਪਰ ਅਜੋਕੇ ਸਮੇਂ ਵਿਚ ਵੀਆਨਾ ਦੇ ਇਕ ਡਾਕਟਰ ਮੈਸਮਰ (1733-1815) ਨੂੰ, ਇਸ ਵਿਚ ਆਮ ਲੋਕਾਂ ਦੀ ਮੁੜ ਦਿਲਚਸਪੀ ਜਗਾਉਣ, ਇਸਦੀ ਵੱਡੇ ਪੱਧਰ ਤੇ ਵਰਤੋਂ ਕਰਨ ਅਤੇ ਵਿਗਿਆਨਕ ਆਧਾਰ ਤੇ ਖੋਜ ਸ਼ੁਰੂ ਕਰਨ ਦਾ ਸਿਹਰਾ ਜਾਂਦਾ ਹੈ। ਮੈਸਮਰ ਨੇ ਹਿਪਨੋਟਿਜ਼ਮ ਦੀ ਵਿਆਖਿਆ ਕਰਨ ਲਈ ਜੀਵ-ਚੁੰਬਕੀ ਸ਼ਕਤੀ (Animal Magnetism) ਦਾ ਸਿਧਾਂਤ ਲਿਆਂਦਾ। ਉਸਦੇ ਮੁਤਾਬਿਕ ਹਰ ਜੀਵ ਵਿਚ ਇਕ ਚੁੰਬਕੀ ਸ਼ਕਤੀ ਹੁੰਦੀ ਹੈ ਜਿਸ ਨੂੰ ਕੰਟਰੋਲ ਕਰਕੇ ਆਦਮੀ ਦੇ ਸਰੀਰ ਨੂੰ ਠੀਕ ਕੀਤਾ ਜਾ ਸਕਦਾ ਹੈ ਅਤੇ ਇਸ ਚੁੰਬਕੀ ਸ਼ਕਤੀ ਦੇ ਰਾਹੀਂ ਹੀ ਦੂਜੇ ਵਿਅਕਤੀ ਨੂੰ ਆਪਣੇ ਪ੍ਰਭਾਵ ਹੇਠ ਲਿਆਂਦਾ ਜਾ ਸਕਦਾ ਹੈ। ਇਸੇ ਮੈਸਮਰ ਦੇ ਨਾਂ ਮਗਰ ਹਿਪਨੋਟਿਜ਼ਮ ਨੂੰ ਮੈਸਮਰਿਜ਼ਮ (Mesmerism) ਵੀ ਕਿਹਾ ਜਾਂਦਾ ਹੈ।

1778 ਵਿਚ ਫਰਾਂਸੀਸੀ ਸਰਕਾਰ ਨੇ ਮੈਸਮਰ ਦੁਆਰਾ ਕੀਤੇ ਜਾਂਦੇ ਇਲਾਜ ਦੀ ਖੋਜ ਲਈ ਵਿਗਿਆਨੀਆਂ ਅਤੇ ਡਾਕਟਰਾਂ ਦਾ ਇਕ ਕਮਿਸ਼ਨ ਕਾਇਮ ਕੀਤਾ ਜਿਸਨੇ ਆਪਣੀ ਰਿਪੋਰਟ ਵਿਚ ਕਿਹਾ ਕਿ ਮੈਸਮਰ ਦੁਆਰਾ ਅਪਣਾਏ ਜਾਣ ਵਾਲੇ ਢੰਗ ਤਰੀਕੇ ਰਹੱਸਵਾਦੀ ਹਨ ਯਾਨੀ ਉਸ ਦੁਆਰਾ ਵਰਤੇ ਜਾ ਰਹੇ ਤਰੀਕੇ ਅਤੇ ਉਹਨਾਂ ਦੀ ਉਸ ਦੁਆਰਾ ਦਿੱਤੀ ਜਾਂਦੀ ਵਿਆਖਿਆ ਨੂੰ ਵਿਗਿਆਨਕ ਨਜ਼ਰੀਏ ਤੋਂ ਸਹੀ ਨਹੀਂ ਮੰਨਿਆ ਜਾ ਸਕਦਾ।

ਮੈਸਮਰ ਤੋਂ ਬਾਅਦ ਉਸਦੇ ਇਕ ਸ਼ਗਿਰਦ ਮਾਰਕੁਇਸ ਨੇ ਹਿਪਨੋਟਿਕ ਪਾਸ ਦੇਣ ਦੀ ਵਿਧੀ ਨਾਲ ਵਿਅਕਤੀ ਨੂੰ ਸੰਮੋਹਨ ਨੀਂਦ ਵਿਚ ਲਿਆਉਣਾ ਸ਼ੁਰੂ ਕੀਤਾ (ਪਾਸ ਦੇਣ ਤੋਂ ਭਾਵ ਹੈ ਕਿ ਹਿਪਨੋਟਿਸਟ ਦੁਆਰਾ ਦੂਸਰੇ ਵਿਅਕਤੀ ਦੇ ਸਰੀਰ ਦੇ ਨਾਲ ਨਾਲ ਹੱਥ ਫੇਰਿਆ ਜਾਂਦਾ ਹੈ।)

ਇਸੇ ਸਮੇਂ ਦੌਰਾਨ ਇੰਗਲੈਂਡ ਵਿਚ ਵੀ ਕੁਝ ਡਾਕਟਰਾਂ ਨੇ ਰੋਗੀਆਂ ਨੂੰ ਠੀਕ ਕਰਨ ਲਈ ਹਿਪਨੋਟਿਜ਼ਮ ਦੀ ਵਰਤੋਂ ਸ਼ੁਰੂ ਕੀਤੀ। ਡਾ: ਜੌਹਨ ਇਲੀਅਟ (Dr. John Elliot), ਜੋ ਕਿ ਲੰਦਨ ਯੂਨੀਵਰਸਿਟੀ ਵਿਚ ਪ੍ਰੋਫੈਸਰ ਅਤੇ ਰਾਇਲ ਮੈਡੀਕਲ ਸੋਸਾਇਟੀ ਦਾ ਪ੍ਰਧਾਨ ਸੀ, ਨੇ ਵੀ ਇਸ ਖੇਤਰ ਵਿਚ ਕੰਮ ਸ਼ੁਰੂ ਕੀਤਾ। ਆਪਣੇ ਸਮੇਂ ਦਾ ਇਕ ਬਹੁਤ ਵੱਡਾ ਸਰਜਨ ਹੋਣ ਨਾਤੇ ਹਿਪਨੋਟਿਜ਼ਮ ਦੇ ਖੇਤਰ ਵਿਚ ਕੰਮ ਨੇ ਸਭ ਦਾ ਧਿਆਨ ਇਸ ਵੱਲ ਖਿਚਿਆ। ਉਹ ਉਹਨਾਂ ਪਹਿਲੇ ਵਿਅਕਤੀਆਂ ਵਿਚੋਂ ਇਕ ਸੀ ਜਿਸਨੇ ਹਿਪਨੋਟਿਜ਼ਮ ਦੀ ਵਰਤੋਂ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਕਰਨੀ ਸ਼ੁਰੂ ਕੀਤੀ।

ਇਕ ਹੋਰ ਅੰਗਰੇਜ਼ ਡਾਕਟਰ ਜੇਮਜ਼ ਬਰਾਇਡ (Dr. James Braid 1795-1860) ਨੇ ਆਪਣੀ ਖੋਜ ਰਾਹੀਂ ਇਸ ਸਚਾਈ ਨੂੰ ਸਾਹਮਣੇ ਲਿਆਂਦਾ ਕਿ ਹਿਪਨੋਟਿਜ਼ਮ ਇਕ ਮਨੋਵਿਗਿਆਨਕ ਵਰਤਾਰਾ ਹੈ ਅਤੇ ਇਸ ਲਈ ਕਿਸੇ ਚੁੰਬਕੀ ਸ਼ਕਤੀ ਜਾਂ ਵਿਅਕਤੀ ਦੇ ਸਰੀਰ ਉਪਰ ਹੱਥ ਫੇਰਨ ਦੀ ਲੋੜ ਨਹੀਂ ਹੈ। ਉਸਨੇ ਖੋਜ ਕੀਤੀ ਕਿ ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਕਿਸੇ ਚਮਕਦੀ ਚੀਜ਼ ਵੱਲ ਦੇਖਣ ਲਾਕੇ ਜਾਂ ਕਿਸੇ ਹੋਰ ਅਜਿਹੇ ਨੁਕਤੇ ਤੇ ਧਿਆਨ ਕੇਂਦ੍ਰਿਤ ਕਰਕੇ ਸੰਮੋਹਕ ਨੀਂਦ ਵਿਚ ਲਿਆਂਦਾ ਜਾ ਸਕਦਾ ਹੈ ਅਤੇ ਇਸ ਅਵਸਥਾ ਵਿਚ ਉਹ ਹਿਪਨੋਟਿਸਟ ਦੇ ਕਹੇ ਸ਼ਬਦਾਂ ਵੱਲ ਪੂਰਾ ਧਿਆਨ ਦਿੰਦਾ ਹੈ।

**ਸ਼ਬਦ ਹਿਪਨੋਟਿਜ਼ਮ ਦੀ ਵਰਤੋਂ ਵੀ ਬਰਾਇਡ ਨੇ ਹੀ ਸ਼ੁਰੂ ਕੀਤੀ। ਹਿਪਨੋਟਿਜ਼ਮ ਸ਼ਬਦ ਉਸਨੇ ਯੂਨਾਨੀ ਸ਼ਬਦ 'ਹਿਪਨੋਸ'** (Hypnos) **ਤੋਂ ਘੜਿਆ, ਜਿਸ ਦਾ ਅਰਥ ਨੀਂਦਰ ਹੁੰਦਾ ਹੈ।**

ਬਰਾਇਡ ਦੀ ਤਕਨੀਕ ਨੂੰ ਵਰਤਦਿਆਂ ਹੋਇਆਂ ਇਕ ਅੰਗਰੇਜ਼ ਡਾਕਟਰ ਨੇ ਭਾਰਤ ਵਿਚ ਕਲਕੱਤੇ ਵਿਖੇ ਮਰੀਜ਼ ਨੂੰ

ਬੇਹੋਸ਼ ਕਰਨ ਲਈ ਹਿਪਨੋਟਿਜ਼ਮ ਨੂੰ ਵਰਤਦੇ ਹੋਏ ਕੋਈ 300 ਤੋਂ ਵੱਧ ਅਪਰੇਸ਼ਨ ਸਫਲਤਾ ਪੂਰਵਕ ਕੀਤੇ। ਪਹਿਲੀ ਅਤੇ ਦੂਜੀ ਵੱਡੀ ਜੰਗ ਦੌਰਾਨ ਵੀ ਲੰਮੀ ਲੜਾਈ ਦੇ ਕਾਰਣ ਮਾਨਸਿਕ ਰੋਗੀ ਹੋਏ ਫੌਜੀਆਂ ਨੂੰ ਠੀਕ ਕਰਨ ਲਈ ਹਿਪਨੋਟਿਜ਼ਮ ਦੀ ਵਿਧੀ ਦੀ ਬਹੁਤ ਵਰਤੋਂ ਕੀਤੀ ਗਈ। ਸੋ ਸਮੁੱਚੇ ਤੋਰ ਤੇ ਹਿਪਨੋਟਿਜ਼ਮ ਨੇ ਮਾਨਸਿਕ ਰੋਗੀਆਂ ਦੇ ਇਲਾਜ ਵਿਚ ਕਾਫੀ ਹਿੱਸਾ ਪਾਇਆ ਹੈ।

## *ਹਿਪਨੋਟਾਈਜ਼ ਕਿਸਨੂੰ ਕੀਤਾ ਜਾ ਸਕਦਾ ਹੈ ?*

ਕੁਝ ਵਿਅਕਤੀ ਜਲਦੀ ਹਿਪਨੋਟਾਈਜ਼ ਹੋ ਜਾਂਦੇ ਹਨ ਅਤੇ ਕੁਝ ਬਹੁਤ ਜ਼ਿਆਦਾ ਕੋਸ਼ਿਸ਼ ਕਰਨ ਤੇ ਹੀ ਹਿਪਨੋਟਾਈਜ਼ ਕੀਤੇ ਜਾ ਸਕਦੇ ਹਨ ਅਤੇ ਕੁਝ ਵਿਅਕਤੀਆਂ ਨੂੰ ਉਹਨਾਂ ਵਲੋਂ ਸਹਿਯੋਗ ਦੇਣ ਦੇ ਬਾਵਜੂਦ ਵੀ ਹਿਪਨੋਟਾਈਜ਼ ਕਰਨ ਵਿਚ ਸਫਲਤਾ ਹਾਸਲ ਨਹੀਂ ਹੁੰਦੀ। ਇਸੇ ਤਰ੍ਹਾਂ ਕੁਝ ਵਿਅਕਤੀ ਇਕ ਤਰੀਕੇ ਨਾਲ ਜਲਦੀ ਹਿਪਨੋਟਾਈਜ਼ ਹੁੰਦੇ ਹਨ ਅਤੇ ਕੁਝ ਕੋਈ ਹੋਰ ਤਰੀਕਾ ਵਰਤਣ ਤੇ। ਸੋ ਹਿਪਨੋਟਿਜ਼ਮ ਦਾ ਪ੍ਰਭਾਵ ਕਬੂਲਣ ਵਿਚ ਵੱਖ-ਵੱਖ ਵਿਅਕਤੀਆਂ ਵਿਚ ਕਾਫ਼ੀ ਵਖਰੇਵਾਂ ਪਾਇਆ ਜਾਂਦਾ ਹੈ। ਉਂਜ ਇਕ ਮਾਹਿਰ ਹਿਪਨੋਟਿਸਟ ਦੁਆਰਾ ਲਗਭਗ ਹਰ ਵਿਅਕਤੀ ਨੂੰ ਹਿਪਨੋਟਾਈਜ਼ ਕੀਤਾ ਜਾ ਸਕਦਾ ਹੈ। ਪ੍ਰੰਤੂ ਪਾਗਲਾਂ ਨੂੰ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਨ੍ਹਾਂ ਦਾ ਧਿਆਨ ਇਕ ਜਗ੍ਹਾ ਤੇ ਕੇਂਦਰਿਤ ਨਹੀਂ ਕੀਤਾ ਜਾ ਸਕਦਾ। M. Power ਦੇ ਮੁਤਾਬਿਕ ਇਹ ਆਮ ਪਾਇਆ ਜਾਂਦਾ ਵਿਚਾਰ, ਕਿ ਕਮਜ਼ੋਰ ਇੱਛਾ-ਸ਼ਕਤੀ ਵਾਲੇ ਵਿਅਕਤੀਆਂ ਨੂੰ ਮਜ਼ਬੂਤ ਇੱਛਾ-ਸ਼ਕਤੀ ਵਾਲੇ ਵਿਅਕਤੀਆਂ ਦੇ ਮੁਕਾਬਲੇ ਜਲਦੀ ਹਿਪਨੋਟਾਈਜ਼ ਕੀਤਾ ਜਾ ਸਕਦਾ ਹੈ ਵੀ ਇਕ ਵਹਿਮ ਹੀ ਹੈ। ਅਸਲ ਵਿਚ ਜੋ ਵਿਅਕਤੀ ਆਪਣੇ ਵਿਚਾਰਾਂ ਨੂੰ ਕੇਂਦ੍ਰਿਤ (concentrate) ਕਰ ਸਕਦਾ ਹੈ ਉਸਨੂੰ ਹਿਪਨੋਟੀਜ਼ ਵੀ ਸੌਖਿਆਂ ਹੀ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਮਾਨਸਿਕ ਰੋਗੀਆਂ ਨੂੰ ਛੇਤੀ ਸੰਮੋਹਕ ਨੀਂਦ ਵਿਚ ਲਿਆਂਦਾ ਜਾ ਸਕਦਾ ਹੈ।

ਪਰ ਕਿਸੇ ਵਿਅਕਤੀ ਨੂੰ ਉਸਦੀ ਇੱਛਾ ਤੇ ਖਿਲਾਫ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ ਯਾਨੀ ਕਿ ਜੇ ਉਹ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਵਿਚ ਸਹਿਯੋਗ ਨਾ ਦੇਵੇ ਤਾਂ ਉਸ ਨੂੰ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ। ਹਾਂ ਕੁੱਝ ਦਵਾਈਆਂ ਆਦਿ ਦੀ ਵਰਤੋਂ ਕਰਕੇ ਉਸਦੇ ਸੁਚੇਤ ਮਨ ਨੂੰ ਸੁਸਤ ਕਰਕੇ ਉਸਦੇ ਗਤੀਰੋਧ (Resistance) ਨੂੰ ਤੋੜਿਆ ਜਾ ਸਕਦਾ ਹੈ ਅਤੇ ਸਮੋਹਕ ਨੀਂਦ ਵਿਚ ਲਿਆਂਦਾ ਜਾ ਸਕਦਾ ਹੈ। ਕੁਝ ਯਾਂਤ੍ਰਿਕ ਵਿਧੀਆਂ ਜਿਵੇਂ ਹਿਪਨੋਡਿਸਕ ਅਤੇ ਜਗਦੀਆਂ ਬੁਝਦੀਆਂ ਲਾਈਟਾਂ ਆਦਿ ਦੀ ਵਰਤੋਂ ਕਰਕੇ ਵੀ ਅਜੇਹੇ ਵਿਅਕਤੀ ਨੂੰ ਹਿਪਨੋਟਾਈਜ਼ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਜਾ ਸਕਦੀ ਹੈ ਕਿਉਂਕਿ ਇਹੋ ਜਿਹੀਆਂ ਚੀਜ਼ਾਂ ਉਸਦੀ ਇੱਛਾ ਦੇ ਉਲਟ ਵੀ ਵਿਅਕਤੀ ਦਾ ਧਿਆਨ ਆਪਣੇ ਵੱਲ ਖਿੱਚ ਲੈਂਦੀਆਂ ਹਨ ਅਤੇ ਉਹ ਹਿਪਨੋਟਿਸਟ ਵੱਲੋਂ ਦਿੱਤੇ ਜਾ ਰਹੇ ਸੁਝਾਵਾਂ ਦਾ ਸ਼ਿਕਾਰ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਤੋਂ ਇਲਾਵਾ ਅਜਿਹੇ ਕੇਸਾਂ ਵਿਚ ਸੰਗੀਤ ਦੀ ਵਰਤੋਂ ਵੀ ਕਾਫੀ ਲਾਹੇਵੰਦੀ ਸਿੱਧ ਹੁੰਦੀ ਹੈ। ਇਹ ਸੰਗੀਤ ਆਮ ਕਰਕੇ ਲੋਰੀ ਦੀ ਤਰਜ਼ ਤੇ ਭਰਿਆ ਹੁੰਦਾ ਹੈ।

## *ਹਿਪਨੋਟਾਈਜ਼ ਕੌਣ ਕਰ ਸਕਦਾ ਹੈ ?*

ਕੋਈ ਵੀ ਸਾਧਾਰਣ ਵਿਅਕਤੀ ਹਿਪਨੋਟਾਈਜ਼ ਕਰਨਾ ਸਿੱਖ ਸਕਦਾ ਹੈ। ਇਸ ਲਈ ਨਾ ਤਾਂ ਕਿਸੇ ਅਦੁਤੀ ਸ਼ਕਤੀ ਦੇ ਮਾਲਿਕ ਹੋਣ ਦੀ ਲੋੜ ਹੈ ਅਤੇ ਨਾ ਹੀ ਕੋਈ ਮੰਤਰ-ਤੰਤਰ ਮਿੱਥਣੇ ਪੈਂਦੇ ਹਨ ਕਿਉਂਕਿ ਜਿਵੇਂ ਪਹਿਲਾਂ ਬਿਆਨਿਆ ਗਿਆ ਹੈ ਇਕ ਦੂਜੇ ਵਿਅਕਤੀ ਨੂੰ ਆਪਣੇ ਪ੍ਰਭਾਵ ਹੇਠ ਲਿਆ ਕੇ ਕੁੱਝ ਸੁਝਾਵਾਂ ਤੇ ਅਮਲ ਕਰਨ ਲਈ ਮਨਵਾਉਣਾ ਹੀ ਹੈ। ਫਰਕ ਐਨਾਂ ਹੀ ਹੈ ਕਿ ਜਿਥੇ ਆਮ ਹਾਲਤ ਵਿਚ ਅਸੀਂ ਦੂਸਰੇ ਵਿਅਕਤੀ ਨਾਲ ਉਸਦੇ ਮਨ ਦੀ ਸੁਚੇਤ ਅਵਸਥਾ ਵਿਚ ਗਲਬਾਤ ਕਰਦੇ ਹਾਂ ਉਥੇ ਉਸ ਵਿਚ ਸੁਚੇਤ ਮਨ ਨੂੰ ਅਕ੍ਰਿਆਸ਼ੀਲ ਕਰਕੇ ਅਚੇਤ ਮਨ ਨੂੰ ਸੰਬੋਧਿਤ ਹੋਇਆ ਜਾਂਦਾ ਹੈ।

ਉਂਜ ਜਿਸ ਤਰ੍ਹਾਂ ਆਮ ਅਵਸਥਾ ਵਿਚ ਹਰ ਵਿਅਕਤੀ ਦੀ ਦੂਸਰਿਆਂ ਨੂੰ ਪ੍ਰਭਾਵਿਤ ਕਰਨ ਅਤੇ ਆਪਣੇ ਮੁਤਾਬਿਕ ਅਮਲ ਕਰਵਾਉਣ ਦੀ ਸਮਰੱਥਾ ਵੱਖ-ਵੱਖ ਹੁੰਦੀ ਹੈ ਉਸੇ ਤਰ੍ਹਾਂ ਹਿਪਨੋਟਾਈਜ਼ ਕਰਨ ਦੀ ਵੀ ਹਰ ਵਿਅਕਤੀ ਦੀ ਯੋਗਤਾ ਵੱਖ-ਵੱਖ ਹੋ ਸਕਦੀ ਹੈ। ਹਿਪਨੋਟਾਈਜ਼ ਕਰਦੇ ਵਕਤ ਹਿਪਨੋਟਿਸਟ ਦਾ ਆਪਣੇ ਤੇ ਪੂਰਾ ਸਵੈ-ਵਿਸ਼ਵਾਸ ਹੋਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਦੂਸਰੇ ਵਿਅਕਤੀ ਨੂੰ ਸੁਝਾਅ ਦਿੰਦੇ ਸਮੇਂ ਉਸਦੀ ਆਪਣੀ ਆਵਾਜ਼ ਵਿਚ ਹੀ ਸੰਗ, ਥਿੜਕਣ ਜਾਂ ਪ੍ਰਭਾਵ ਹੀਣਤਾ ਹੋਵੇ।



ਹਿਪਨੋਟਿਸਟ ਦੀ ਸਖਸ਼ੀਅਤ, ਵਿਵਹਾਰ ਅਤੇ ਗੱਲਬਾਤ ਕਰਨ ਦਾ ਪ੍ਰਭਾਵਸ਼ਾਲੀ ਲਹਿਜ਼ਾ ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਤੇ ਪੂਰਾ ਅਸਰ-ਅੰਦਾਜ਼ ਹੁੰਦਾ ਹੈ।

## *ਹਿਪਨੋਟਿਜ਼ਮ ਦੀ ਵਰਤੋਂ*

ਆਮ ਕਰਕੇ ਹਿਪਨੋਟਿਜ਼ਮ ਦੀ ਬਹੁਤ ਸਾਰੀਆਂ ਹਾਲਤਾਂ ਵਿਚ ਵਰਤੋਂ ਕੀਤੇ ਜਾਣ ਦੀ ਸਿਫਾਰਸ਼ ਕੀਤੀ ਜਾਂਦੀ ਹੈ ਇਸ ਰਾਹੀਂ ਮਨੁੱਖ ਵਿਚੋਂ ਗਲਤ ਕਿਸਮ ਦੀਆਂ ਮਾਨਸਿਕ ਗੁੰਝਲਾਂ ਦੂਰ ਕਰਨ ਦੇ ਨਾਲ ਨਾਲ ਕਿਸੇ ਮਨੁੱਖ ਅੰਦਰ ਛੁਪੀਆਂ ਪਈਆਂ ਯੋਗਤਾਵਾਂ ਦੀ ਪੂਰੀ ਵਰਤੋਂ ਕਰਨ ਦੇ ਕਾਬਲ ਬਨਾਉਣ ਦਾ ਦਾਅਵਾ ਵੀ ਕੀਤਾ ਜਾਂਦਾ ਹੈ। **ਪਰ ਫਿਰ ਵੀ ਹਿਪਨੋਟਿਜ਼ਮ ਨੂੰ ਕੋਈ ਅਲਾਦੀਨ ਦਾ ਚਿਰਾਗ ਨਹੀਂ ਸਮਝਣਾ ਚਾਹੀਦਾ ਜਿਸ ਨਾਲ ਸਭ ਮਾਨਸਿਕ/ਸਰੀਰਕ ਮੁਸ਼ਕਲਾਂ ਦਾ ਹੱਲ ਕੀਤਾ ਜਾ ਸਕਦਾ ਹੋਵੇ। ਇਸ ਦੀ ਵਰਤੋਂ ਦੀਆਂ ਆਪਣੀਆਂ ਸੀਮਾਵਾਂ ਹਨ। ਹਿਪਨੋਟਿਜ਼ਮ ਨਾ ਤਾਂ 100% ਕੇਸਾਂ ਵਿਚ ਵਰਤਿਆ ਜਾ ਸਕਦਾ ਹੈ ਅਤੇ ਨਾ ਹੀ ਜਿਨ੍ਹਾਂ ਕੇਸਾਂ ਵਿਚ ਇਸਨੂੰ ਵਰਤਿਆ ਜਾਂਦਾ ਹੈ ਉਨ੍ਹਾਂ ਵਿਚ 100% ਹੀ ਠੀਕ ਹੋ ਜਾਣ ਦੀ ਆਸ ਕੀਤੀ ਜਾ ਸਕਦੀ ਹੈ ਫਿਰ ਵੀ ਹਿਪਨੋਟਿਜ਼ਮ ਦਾ ਮਨੋਵਿਗਿਆਨ ਅਤੇ ਮਨੋਰੋਗਾਂ ਦੇ ਇਲਾਜ ਵਿਚ ਆਪਣਾ ਸਥਾਨ ਹੈ।** ਮਨੁੱਖੀ ਮਨ ਦੀ ਕਾਰਜ-ਵਿਧੀ ਨੂੰ ਸਮਝਣ ਵਿਚ ਵੀ ਹਿਪਨੋਟਿਜ਼ਮ ਦੇ ਵਰਤਾਰੇ ਉੱਪਰ ਹੋਈ ਖੋਜ ਦਾ ਕਾਫੀ ਯੋਗਦਾਨ ਰਿਹਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹਿਪਨੋਟਿਜ਼ਮ ਦੀ ਹੇਠ ਦਿੱਤੀਆਂ ਹਾਲਤਾਂ ਵਿਚ ਵਰਤੋਂ ਕੀਤੀ ਜਾ ਸਕਦੀ ਹੈ।

ਹਿਪਨੋਟਿਜ਼ਮ ਦੀ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਵਰਤੋਂ ਕੀਤੀ ਜਾ ਸਕਦੀ ਹੈ ਅਤੇ ਤਰਕਸ਼ੀਲ ਸੋਸਾਇਟੀ ਨੂੰ ਇਸਦਾ ਕਾਫੀ ਅਮਲੀ ਤਜਰਬਾ ਵੀ ਹੈ ਇਸ ਰਾਹੀਂ ਕਾਫੀ ਅਜੀਬੋ-ਗਰੀਬ ਘਟਨਾਵਾਂ ਕਰਨ ਵਾਲੇ ਮਾਨਸਿਕ ਰੋਗੀਆਂ ਨੂੰ ਠੀਕ ਕੀਤਾ ਗਿਆ। ਹਿਪਨੋਟਿਜ਼ਮ ਰਾਹੀਂ ਇਹ ਕਿਵੇਂ ਸੰਭਵ ਹੋ ਜਾਂਦਾ ਹੈ ? ਇਸਦੀ ਵਿਆਖਿਆ ਦਾ ਆਧਾਰ ਇਹ ਹੈ ਕਿ ਮਨੁੱਖੀ ਮਨ ਦੀਆਂ ਜੋ ਖਾਹਸ਼ਾਂ ਜਾਂ ਭਾਵਨਾਵਾਂ ਸੁਚੇਤ ਤੋਰ ਤੇ ਪੂਰੀਆਂ ਨਹੀਂ ਹੋ ਸਕਦੀਆਂ ਉਹ ਅਚੇਤ ਮਨ ਵਿਚ ਧੱਕੀਆਂ ਜਾਂਦੀਆਂ ਹਨ। ਸਮਾਂ ਪਾ ਕੇ ਇਹ ਦੱਬੀਆਂ ਪਾਈਆਂ ਖਾਹਸ਼ਾਂ, ਭਾਵਨਾਵਾਂ ਆਦਿ ਕਈ ਪ੍ਰਕਾਰ ਦੀਆਂ ਮਾਨਸਿਕ ਗੁੰਝਲਾਂ ਜਾਂ ਤਨਾਵਾਂ ਨੂੰ ਜਨਮ ਦਿੰਦੀਆਂ ਹਨ ਜਿਨ੍ਹਾਂ ਦੇ ਅਸਰ ਹੇਠ ਉਹ ਵਿਅਕਤੀ ਕਈ ਵਾਰ ਅਜਿਹੀਆਂ ਕਾਰਵਾਈਆਂ ਵੀ ਕਰਨ ਲੱਗ ਪੈਂਦਾ ਹੈ ਜਿਨ੍ਹਾਂ ਪਿਛਲੇ ਕਾਰਣਾਂ ਦਾ ਉਸਨੂੰ ਖੁਦ ਵੀ ਪਤਾ ਨਹੀਂ ਹੁੰਦਾ। ਹਿਪਨੋਟਿਜ਼ਮ ਰਾਹੀਂ ਕਿਉਂਕਿ ਵਿਅਕਤੀ ਦੇ ਸੁਚੇਤ ਮਨ ਦੀ ਬਜਾਏ ਉਸਦੇ ਅਚੇਤ ਮਨ (Sub-concious) ਨੂੰ ਸੰਬੋਧਿਤ ਹੋਇਆ ਜਾਂਦਾ ਹੈ ਅਤੇ ਮਾਨਸਿਕ ਗੁੰਝਲਾਂ ਵੀ ਇਸ ਅਚੇਤ ਮਨ ਵਿਚ ਹੀ ਪਈਆਂ ਹੁੰਦੀਆਂ ਹਨ ਇਸ ਲਈ ਇਸਦੀ ਵਰਤੋਂ ਨਾਲ ਉਹਨਾਂ ਗੁੰਝਲਾਂ ਦੇ ਕਾਰਣਾਂ ਦਾ ਪਤਾ ਲਾਇਆ ਜਾ ਸਕਦਾ ਹੈ ਅਤੇ ਉਹਨਾਂ ਨੂੰ ਦੂਰ ਕਰਨ ਵਿਚ ਮਦਦ ਮਿਲ ਸਕਦੀ ਹੈ **ਉਂਜ ਜਿੰਨਾ ਚਿਰ ਕਿਸੇ ਵੀ ਮਾਨਸਿਕ ਤਣਾਅ ਦੇ ਬੁਨਿਆਦੀ ਕਾਰਣਾਂ ਨੂੰ ਦੂਰ ਨਾ ਕੀਤਾ ਜਾਵੇ ਕੇਵਲ ਹਿਪਨੋਟਿਕ ਸੁਝਾਵਾਂ ਰਾਹੀਂ ਹੀ ਉਸਦਾ ਪੱਕਾ ਇਲਾਜ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਨ੍ਹਾਂ ਕਾਰਣਾਂ ਨੇ ਮੁੜ ਉਹਨਾਂ ਮਾਨਸਿਕ ਅਲਾਮਤਾਂ ਨੂੰ ਜਨਮ ਦਿੰਦੇ ਰਹਿਣਾ ਹੈ** ਜਿਨ੍ਹਾਂ ਅਲਾਮਤਾਂ ਨੂੰ ਹਿਪਨੋਟਿਜ਼ਮ ਰਾਹੀਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਫਿਰ ਵੀ ਉਨ੍ਹਾਂ ਕਾਰਜਾਂ ਨੂੰ ਲੱਭਣ ਅਤੇ ਮਾਨਸਿਕ ਗੁੰਝਲਾਂ ਨੂੰ ਇਕ ਵਾਰ ਦੂਰ ਕਰਨ ਵਿਚ ਹਿਪਨੋਟਿਜ਼ਮ ਦੁਆਰਾ ਕਾਫੀ ਮਦਦ ਮਿਲ ਸਕਦੀ ਹੈ।

ਹਿਪਨੋਟਿਜ਼ਮ ਰਾਹੀਂ ਭੁੱਲੀਆਂ ਹੋਈਆਂ ਗੱਲਾਂ ਮੁੜ ਜ਼ਿਹਨ ਵਿਚ ਲਿਆਂਦੀਆਂ ਜਾ ਸਕਦੀਆਂ ਹਨ ਬਚਪਨ ਤੋਂ ਲੈ ਕੇ ਅਚੇਤ ਮਨ ਵਿਚ ਪਈਆਂ ਯਾਦਾਂ ਨੂੰ ਮੁੜ ਤਾਜ਼ਾ ਕੀਤਾ ਜਾ ਸਕਦਾ ਹੈ।

ਨੀਂਦ ਨਾ ਆਉਣ ਦੀ ਬੀਮਾਰੀ (Insomania) ਦਾ ਇਲਾਜ ਵੀ ਹਿਪਨੋਟਿਜ਼ਮ ਰਾਹੀਂ ਸੁਝਾਅ ਦੇ ਕੇ ਕੀਤਾ ਜਾ ਸਕਦਾ ਹੈ।

ਸਿਗਰਟ ਜਾਂ ਸ਼ਰਾਬ ਛਡਾਉਣ ਦਾ ਉਪਰਾਲਾ ਵੀ ਹਿਪਨੋਟਿਜ਼ਮ ਰਾਹੀਂ ਕੀਤਾ ਜਾ ਸਕਦਾ ਹੈ। ਸੰਮੋਹਕ ਨੀਂਦ ਦੌਰਾਨ ਸਿਗਰਟ ਜਾਂ ਸ਼ਰਾਬ ਪ੍ਰਤੀ ਨਫ਼ਰਤ ਪੈਦਾ ਕਰਨ ਵਾਲੇ ਸੁਝਾਅ ਦੇਣ ਨਾਲ ਵਿਅਕਤੀ ਦੇ ਮਨ ਵਿਚ ਇਹਨਾਂ ਪ੍ਰਤੀ ਘ੍ਰਿਣਾ ਪੈਦਾ ਹੋ ਜਾਂਦੀ ਹੈ। ਇਸ ਤੋਂ ਇਲਾਵਾ ਹਿਪਨੋਟਿਕ ਸੁਝਾਵਾਂ ਦੇ ਨਾਲ ਸਵੈ-ਜ਼ਬਤ ਵੀ ਵਧਾਇਆ ਜਾ ਸਕਦਾ ਹੈ ਇਸੇ ਤਰ੍ਹਾਂ ਹਿਪ-

ਨੋਟਿਕ ਸੁਝਾਵਾਂ ਨਾਲ ਹੋਰ ਕਈ ਬੁਰੀਆਂ ਆਦਤਾਂ ਛੁਡਾਉਣ ਦਾ ਦਾਅਵਾ ਵੀ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਨਹੁੰ-ਚੱਬਣ. ਅੰਗੂਠਾ ਚੁੰਘਣ ਵਰਗੀਆਂ ਅ ਦਤਾਂ ਛੁਡਵਾਈਆਂ ਜਾ ਸਕਦੀਆਂ ਹਨ।

ਹਿਪਨੋਟਿਜ਼ਮ ਨਾਲ ਹਕਲਾਉਣ ਤੇ ਵੀ ਕਾਬੂ ਪਾਇਆ ਜਾ ਸਕਦਾ ਹੈ ਬਸ਼ਰਤੇ ਕਿ ਇਸਦੇ ਮਗਰ ਕੋਈ ਗਲੇ ਜਾਂ ਜ਼ਬਾਨ ਦਾ ਕੋਈ ਸਰੀਰਕ ਨੁਕਸ ਨਾ ਹੋਵੇ।

ਕੁਝ ਵਿਅਕਤੀਆਂ ਦੇ ਮਨ ਵਿਚ ਕੁੱਝ ਵਿਸ਼ੇਸ਼ ਵਸਤਾਂ ਜਾਂ ਥਾਵਾਂ ਤੋਂ ਡਰ (Phobias) ਬੈਠਾ ਹੁੰਦਾ ਹੈ ਜਿਵੇਂ ਕਿ ਹਨੇਰੇ ਤੋਂ ਡਰ, ਉੱਚੀਆਂ ਥਾਂਵਾਂ ਤੋਂ ਡਰ, ਬੰਦ ਕਮਰੇ ਤੋਂ ਡਰ, ਕਈ ਪ੍ਰਕਾਰ ਦੇ ਜਾਨਵਰਾਂ ਦਾ ਡਰ ਆਦਿ। ਅਜਿਹੀਆਂ ਚੀਜ਼ਾਂ ਜਾਂ ਹਾਲਤਾਂ ਦੇਖਦਿਆਂ ਹੀ ਉਨ੍ਹਾਂ ਦਾ ਮਨ ਡਰ ਨਾਲ ਘਬਰਾ ਉੱਠਦਾ ਹੈ। ਇਸ ਤਰ੍ਹਾਂ ਦੇ ਡਰ ਨੂੰ ਹਿਪਨੋਟਿਜ਼ਮ ਰਾਹੀਂ ਦੂਰ ਕੀਤਾ ਜਾ ਸਕਦਾ ਹੈ।

ਕਈ ਵਿਅਕਤੀ ਆਪਣੇ ਸਾਥੀਆਂ ਦੇ ਵਿਚ ਵਧੀਆ ਐਕਟਿੰਗ ਕਰ ਲੈਂਦੇ ਹਨ ਜਾਂ ਵਧੀਆ ਢੰਗ ਨਾਲ ਬੋਲ ਕੇ ਆਪਣੇ ਵਿਚਾਰ ਰੱਖ ਸਕਦੇ ਹੁੰਦੇ ਹਨ ਪ੍ਰੰਤੂ ਸਟੇਜ ਦੇ ਭੈਅ ਕਾਰਨ ਉਹ ਸਟੇਜ ਤੇ ਆਪਣੀ ਕਲਾ ਦਾ ਪ੍ਰਦਰਸ਼ਨ ਨਹੀਂ ਕਰ ਸਕਦੇ। ਉਥੋਂ ਉਹ ਘਬਰਾਹਟ ਦਾ ਸ਼ਿਕਾਰ ਹੋ ਜਾਂਦੇ ਹਨ। ਹਿਪਨੋਟਿਜ਼ਮ ਰਾਹੀਂ ਉਨ੍ਹਾਂ ਵਿਚੋਂ ਸਟੇਜ ਦਾ ਭੈਅ ਦੂਰ ਕਰਕੇ ਉਨ੍ਹਾਂ ਦਾ ਪ੍ਰਦਰਸ਼ਨ ਸੁਧਾਰਿਆ ਜ਼ਾ ਸਕਦਾ ਹੈ।

ਡਾਕਟਰੀ ਦੇ ਖੇਤਰ ਵਿਚ ਵੀ ਹਿਪਨੋਟਿਜ਼ਮ ਵੱਲੋਂ ਕਾਫੀ ਦਾਅਵੇ ਕੀਤੇ ਜਾਂਦੇ ਹਨ ਜਿਵੇਂ ਕਿ ਬਿਨ੍ਹਾਂ ਬੇਹੋਸ਼ੀ ਦੀ ਦਵਾਈ ਦਿੱਤੇ ਸਮੋਹਕ ਨੀਂਦ ਦੀ ਹਾਲਤ ਵਿਚ ਲਿਆ ਕੇ ਆਪ੍ਰੇਸ਼ਨ ਕੀਤੇ ਜਾਣ ਦੇ ਕਾਫੀ ਕੇਸ ਰਿਪੋਰਟ ਕੀਤੇ ਗਏ ਹਨ। ਖਾਸ ਕਰਕੇ ਉਨੀਵੀਂ ਸਦੀ ਵਿਚ ਜਦ ਸਰੀਰ ਜਾਂ ਕਿਸੇ ਅੰਗ ਨੂੰ ਸੁੰਨ ਕਰਨ ਵਾਲੀਆਂ ਵਧੀਆਂ ਦਵਾਈਆਂ ਵਿਕਸਿਤ ਨਹੀਂ ਹੋਈਆਂ ਸਨ ਤਾਂ ਆਪ੍ਰੇਸ਼ਨ ਦੌਰਾਨ ਹਿਪਨੋਟਿਜ਼ਮ ਦੀ ਵਰਤੋਂ ਦਾ ਕਾਫੀ ਚਰਚਾ ਰਿਹਾ। ਪ੍ਰੰਤੂ ਕੇਵਲ 5 ਤੋਂ 10% ਮਰੀਜ਼ ਹੀ ਐਨੀ ਡੂੰਘੀ ਤਰ੍ਹਾਂ ਹਿਪਨੋਟਾਈਜ਼ ਕੀਤੇ ਜਾ ਸਕਦੇ ਹਨ ਕਿ ਉਨ੍ਹਾਂ ਨੂੰ ਪੀੜ ਦਾ ਕੋਈ ਅਨੁਭਵ ਨਾ ਹੋਵੇ ਇਸ ਤੋਂ ਬਿਨਾਂ ਆਪ੍ਰੇਸ਼ਨ ਦੇ ਦੌਰਾਨ ਮਰੀਜ਼ ਦੇ ਜਾਗ ਜਾਣ ਦਾ ਡਰ ਵੀ ਰਹਿੰਦਾ ਹੈ। ਸੋ ਬਾਅਦ ਵਿਚ ਵਧੀਆ ਸੁੰਨ ਕਰਨ ਵਾਲੀਆਂ ਦਵਾਈਆਂ (anaesthetics) ਦੇ ਵਿਕਸਿਤ ਹੋ ਜਾਣ ਨਾਲ ਇਸਨੂੰ ਛੱਡ ਦਿੱਤਾ ਗਿਆ। ਪਰ ਦੰਦ ਕੱਢਣ ਲਗਿਆਂ ਅਤੇ ਬੱਚੇ ਦੇ ਜਨਮ ਸਮੇਂ ਇਸਨੂੰ ਵਰਤਣ ਦੀ ਸਿਫਾਰਸ਼ ਕੀਤੀ ਜਾਂਦੀ ਹੈ। ਅਜਿਹੇ ਕਾਫੀ ਕੇਸ ਰਿਪੋਰਟ ਕੀਤੇ ਗਏ ਹਨ ਜਦ ਕਿ ਹਿਪਨੋਟਿਕ ਸੁਝਾਵਾਂ ਅਧੀਨ ਪ੍ਰਸੂਤਾ ਪੀੜਾਂ ਨੂੰ ਮਹਿਸੂਸ ਕੀਤੇ ਬਿਨਾਂ ਬੱਚੇ ਨੂੰ ਜਨਮ ਦਿੱਤਾ ਗਿਆ ਹੋਵੇ।

ਇਸ ਤੋਂ ਬਿਨਾਂ ਕੁੱਝ ਸਰੀਰਕ ਅਲਾਮਤਾਂ ਜਿਨ੍ਹਾਂ ਦਾ ਕਾਰਣ ਮਾਨਸਿਕ ਤਣਾਅ ਹੋਵੇ ਉਹ ਵੀ ਹਿਪਨੋਟਿਜ਼ਮ ਰਾਹੀਂ ਠੀਕ ਹੋਣ ਦੀ ਸੰਭਾਵਨਾਵਾਂ ਰੱਖਦੀਆਂ ਹਨ।

ਵਿਦਿਅਕ ਖੇਤਰ ਵਿਚ ਹਿਪਨੋਟਿਜ਼ਮ ਦੀ ਵਰਤੋਂ ਧਿਆਨ ਨੂੰ ਕੇਂਦਰਿਤ ਕਰਨ ਵਿਚ ਕੀਤੀ ਜਾ ਸਕਦੀ ਹੈ। ਪੜ੍ਹਨ ਦੌਰਾਨ ਸਭ ਤੋਂ ਵੱਡੀ ਸਮੱਸਿਆ ਮਨ ਦੇ ਇਕਾਗਰ ਨਾ ਹੋਣ ਦੀ ਹੁੰਦੀ ਹੈ। ਹਿਪਨੋਟਿਜ਼ਮ ਰਾਹੀਂ ਇਸ ਤਰ੍ਹਾਂ ਦੇ ਸੁਝਾਅ ਦੇ ਕੇ ਅੱਗੇ ਤੋਂ ਪੜ੍ਹਨ ਲਿਖਣ ਮੌਕੇ ਆਪਣੇ ਖਿਆਲਾਂ ਨੂੰ ਲਾਂਭੇ ਨਹੀਂ ਜਾਣ ਦੇਣਾ ਮਨ ਨੂੰ ਇਕਾਗਰ ਕਰਨ ਦੀ ਸਮਰੱਥਾ ਵਿਚ ਵਾਧਾ ਕੀਤਾ ਜਾ ਸਕਦਾ ਹੈ

(ਚਲਦਾ)

**ਅਗਲੇ ਅੰਕ ਵਿਚ**

## *ਹਿਪਨੋਟਾਈਜ਼ ਕਿਵੇਂ ਕੀਤਾ ਜਾਂਦਾ ਹੈ।*

ਹਿਪਨੋਟਾਈਜ਼ ਕਰਨ ਦੀ ਵਿਧੀ ਅਤੇ ਇਸ ਲਈ ਵਰਤੇ ਜਾਂਦੇ ਵੱਖ ਵੱਖ ਤਰ੍ਹਾਂ ਦੇ ਢੰਗ ਤਰੀਕਿਆ ਬਾਰੇ ਜਾਣਕਾਰੀ ਭਰਪੂਰ ਲੇਖ।



# 'ਰੋਟੀਆਂ' ਇਕ ਤੋਂ ਦੋ ਹੋਣ ਦੇ ਵਰਤਾਰੇ ਮਗਰ ਛਿਪੇ ਵਿਗਿਆਨਕ ਕਾਰਣਾਂ ਨੂੰ ਜਾਣੋ

**— ਰਮੇਸ਼ ਤਾਂਗੜੀ**

ਮਨੁੱਖ ਲਈ ਰੋਟੀ ਦਾ ਮਸਲਾ ਸਦਾ ਹੀ ਮਹੱਤਵਪੂਰਣ ਰਿਹਾ ਹੈ ਸੋ ਰੋਟੀ ਦੀ ਗੱਲ ਸਭ ਦਾ ਧਿਆਨ ਖਿਚਦੀ ਹੈ। ਪਰ ਪਿਛਲੇ ਕੁਝ ਮਹੀਨਿਆਂ ਤੋਂ ਜਿਸ ਰੋਟੀ ਦੀ ਗੱਲ ਪੰਜਾਬ ਦੇ ਕੁਝ ਹਿੱਸਿਆਂ ਵਿਚ ਚਲਦੀ ਰਹੀ ਹੈ ਉਹ ਨਾ ਤਾਂ ਰੋਟੀ ਕੁਝ ਅਤੇ ਨਾ ਹੀ ਉਸਦੀ ਕੋਈ ਮਹੱਤਤਾ ਬਣਦੀ ਸੀ। ਪਰ ਫਿਰ ਵੀ ਉਸਨੇ ਅੰਧ ਵਿਸ਼ਵਾਸੀ ਲੋਕਾਂ ਨੂੰ ਗਧੀਗੇੜ ਵਿਚ ਪਾਈ ਰੱਖਿਆ। ਇਸ ਕਥਿਤ ਰੋਟੀ ਦਾ ਚੱਕਰ ਦੱਖਣੀ ਪੰਜਾਬ ਦੇ ਕਸਬਿਆਂ ਤੇ ਪਿੰਡਾਂ ਵਿਚ ਜ਼ਿਆਦਾ ਚਲਿਆ ਚਾਹੇ ਇਸਦੀ ਥੋੜ੍ਹੀ ਬਹੁਤ ਚਰਚਾ ਹੋਰ ਇਲਾਕਿਆਂ ਵਿਚ ਵੀ ਹੋਈ।

ਇਹ ਇਕ ਰੋਟੀ ਨੁਮਾ ਪਦਾਰਥ ਸੀ ਜਿਸਨੂੰ ਅੰਧ ਵਿਸ਼ਵਾਸੀ ਲੋਕ ਬਹੁਤ ਭੱਜ ਨੱਠ ਕਰਕੇ ਪ੍ਰਾਪਤ ਕਰਦੇ, ਉਸ ਵਿਚ ਕੁਝ ਖੰਡ, ਚਾਹ ਪੱਤੀ ਅਤੇ ਪਾਣੀ ਪਾਕੇ ਇਕ ਡੱਬੇ ਵਿਚ ਬੰਦ ਕਰਕੇ ਰੱਖ ਦਿੰਦੇ, ਉਸਦੀ ਧੂਫਬੱਤੀ ਕਰਦੇ, ਸੁੱਚਮ ਰੱਖਦੇ ਅਤੇ ਹਫਤੇ ਕੁ ਬਾਅਦ ਦੇਖਦੇ ਤਾਂ ਅਕਸਰ ਉਸ 'ਰੋਟੀ' ਉਪਰ ਇਕ ਹੋਰ ਰੋਟੀ ਬਣੀ ਪਈ ਹੁੰਦੀ। ਇਹ ਵੇਖਕੇ ਉਸ ਘਰ ਦੇ ਜੀਅ ਖੁਸ਼ ਹੁੰਦੇ ਕਿ ਸਾਡੇ ਵੀ ਭਾਗ ਖੁਲ੍ਹ ਗਏ ਹਨ ਜੋ ਸਾਡੇ ਵੀ 'ਰੋਟੀ' ਬਣ ਗਈ। ਉਹ ਸਮਝਦੇ ਕਿ ਹੁਣ ਉਹਨਾਂ ਦੇ ਕੋਈ ਸਮਸਿਆ ਨਹੀਂ ਰਹੇਗੀ, ਉਹਨਾਂ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋ ਜਾਣਗੀਆਂ।

ਇਸ ਤਰ੍ਹਾਂ ਰੋਟੀ ਬਨਣ ਦੀ ਪ੍ਰਕਿਰਿਆ ਅਤੇ ਪ੍ਰਚਾਰ ਨੇ ਅਨੇਕਾਂ ਲੋਕਾਂ ਨੂੰ ਅੰਧਵਿਸ਼ਵਾਸੀ ਸੋਚ ਵੱਲ ਤਿਲਕਾਇਆ। ਤਰਕਸ਼ੀਲ ਦੇ ਵਿਰੋਧੀਆਂ ਨੂੰ ਜਾਪਿਆ ਕਿ ਇਹ ਤਾਂ ਗੈਬੀ ਸ਼ਕਤੀਆਂ ਦੀ ਹੋਂਦ ਦਾ ਬੜਾ ਸਬੂਤ ਹੱਥ ਆਇਆ ਹੈ। ਕੁਝ ਭੱਦੇ ਸ਼ਰਧਾਲੂਆਂ ਵਲੋਂ ਸੋਸਾਇਟੀ ਨੂੰ ਵੰਗਾਰਿਆ ਗਿਆ। ਦੂਸਰੇ ਪਾਸੇ ਤਰਕਸ਼ੀਲ ਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੋਚਣ ਵਾਲੇ ਵਿਅਕਤੀਆਂ ਲਈ ਇਹ ਇਕ ਸਾਧਾਰਣ ਕੁਦਰਤੀ ਵਰਤਾਰਾ ਸੀ ਜਿਸਦੇ ਕਾਰਣਾਂ ਨੂੰ ਵਿਗਿਆਨਕ ਪਰਖ ਪੜਤਾਲ ਰਾਹੀਂ ਲਭਿਆ ਜਾ ਸਕਦਾ ਸੀ।

## ਪੜਤਾਲ

ਸਭ ਤੋਂ ਪਹਿਲਾਂ ਤਰਕਸ਼ੀਲ ਸੋਸਾਇਟੀ ਦੇ ਕੁਝ ਵਰਕਰਾਂ ਵਲੋਂ ਇਹ 'ਰੋਟੀ' ਲੈ ਕੇ ਉਸ ਉਪਰ ਖੰਡ, ਚਾਹ ਪੱਤੀ ਤੇ ਪਾਣੀ ਪਾ ਕੇ ਰੱਖਿਆ ਗਿਆ, ਉਸੇ ਤਰ੍ਹਾਂ ਇਕ ਰੋਟੀ ਤੋਂ ਦੂਸਰੀ ਰੋਟੀ ਪ੍ਰਾਪਤ ਕੀਤੀ ਗਈ ਅਤੇ ਲੋਕਾਂ ਨੂੰ ਦਰਸਾਇਆ ਕਿ ਕਿਵੇਂ ਅਸੀਂ ਬਗੈਰ ਪੂਜਾ-ਪਾਠ ਜਾਂ ਧੂਫ-ਬੱਤੀ ਕੀਤੇ ਵੀ ਇਹ ਅਖੌਤੀ ਰੋਟੀ ਬਣਾਈ ਹੈ। ਸੋ ਇਸਦੇ ਪਿਛੇ ਕੋਈ ਗੈਬੀ ਸ਼ਕਤੀ ਨਹੀਂ ਸਗੋਂ ਵਿਗਿਆਨਕ ਕਾਰਣ ਹੀ ਕਾਰਜਸ਼ੀਲ ਹਨ। ਇਸਦੇ ਨਾਲ ਹੀ ਸੋਸਾਇਟੀ ਮੈਂਬਰਾਂ ਵਲੋਂ ਵਿਗਿਆਨਕ ਮਾਹਿਰਾਂ ਨਾਲ ਸੰਪਰਕ ਕੀਤਾ ਗਿਆ ਜਿਸ ਤੋਂ ਪਤਾ ਚਲਿਆ ਕਿ ਇਹ ਇਕ ਸਾਧਾਰਣ ਜੀਵ-ਵਿਗਿਆਨਕ ਪ੍ਰਕਿਰਿਆ ਹੈ ਜਿਸ ਵਿਚ ਇਕ ਖਾਸ ਕਿਸਮ ਦੇ ਬੈਕਟੀਰੀਆ ਖੰਡ ਦੇ ਘੋਲ ਵਿਚ ਵਿਕਸਿਤ ਹੁੰਦੇ ਹਨ। ਚਾਹ ਪੱਤੀ ਵਿਚਲੀ ਪਰੋਟੀਨ ਉਹਨਾਂ ਦੇ ਵਿਕਸਿਤ ਹੋਣ ਵਿਚ ਸਹਾਈ ਹੁੰਦੀ ਹੈ ਅਤੇ ਇਸ ਤੋਂ ਇਲਾਵਾ ਚਾਹ ਪੱਤੀ ਸਦਕਾ ਬੈਕਟੀਰੀਆ ਦੀ ਖੰਡ ਉਪਰ ਕ੍ਰਿਆ ਤੋਂ ਪੈਦਾ ਹੋਏ ਪਦਾਰਥ ਉਪਰ ਰੋਟੀ ਵਰਗਾ ਰੰਗ ਆ ਜਾਂਦਾ ਹੈ। ਬੈਕਟੀਰੀਆ ਦਾ ਕਲਚਰ ਪਹਿਲਾਂ ਰੱਖੀ 'ਰੋਟੀ' ਵਿਚੋਂ ਪ੍ਰਾਪਤ ਹੁੰਦਾ ਹੈ ਭਾਵ ਪਹਿਲਾਂ ਰੱਖੀ ~~ਰੋਟੀ ਵਿਚੋਂ ਪ੍ਰਾਪਤ ਹੁੰਦਾ ਹੈ ਭਾਵ ਪਹਿਲਾਂ ਰੱਖੀ~~ ਰੋਟੀ ਤੋਂ ਖੰਡ, ਚਾਹ ਨੂੰ ਬੈਕਟੀਰੀਆ ਦੀ ਇਕ ਤਰ੍ਹਾਂ ਨਾਲ ਜਾਗ ਲਗਦੀ ਹੈ

ਅਤੇ ਇਹ ਕ੍ਰਿਆ ਸ਼ੁਰੂ ਹੋ ਜਾਂਦੀ ਹੈ। ਇਸ ਤਰ੍ਹਾਂ ਹਫਤੇ ਕੁ ਬਾਅਦ ਪਹਿਲੀ ਰੋਟੀ ਉਪਰ ਇਕ ਹੋਰ ਰੋਟੀ ਵਰਗੀ ਤਹਿ ਜੰਮ ਜਾਂਦੀ ਹੈ ਜਿਸਨੂੰ ਆਸਾਨੀ ਨਾਲ ਲਾਹਿਆ ਜਾ ਸਕਦਾ ਹੈ।

ਬੈਕਟੀਰੀਆ ਦੀ ਹੁੰਦੀ ਕ੍ਰਿਆ ਕਾਰਣ ਚਾਹੇ ਇਸ ਕਥਿਤ ਰੋਟੀ ਵਿਚੋਂ ਕਾਫੀ ਭੈੜਾ ਮੁਸ਼ਕ ਆਉਂਦਾ ਸੀ ਫਿਰ ਵੀ ਤਰਕਸ਼ੀਲ ਸੋਸਾਇਟੀ ਵਲੋਂ ਲੋਕਾਂ ਨੂੰ ਸੁਚੇਤ ਕੀਤਾ ਗਿਆ ਕਿ ਉਹ ਸ਼ਰਧਾਵਸ ਹੋ ਕੇ ਕਿਤੇ ਇਸਦਾ ਗੰਦਾ ਪਾਣੀ ਨਾ ਪੀਣ ਕਿਉਂਕਿ ਉਸ ਵਿਚਲੇ ਅੰਸ਼ ਜ਼ਹਿਰੀਲੇ ਅਤੇ ਮਨੁੱਖੀ ਸਿਹਤ ਲਈ ਹਾਨੀਕਾਰਕ ਹਨ।

ਇਸ ਤਰ੍ਹਾਂ ਦੇ ਭਰਮ ਸਮੇਂ ਸਮੇਂ ਪਹਿਲਾਂ ਵੀ ਵੱਡੀ ਪੱਧਰ ਤੇ ਫੈਲਦੇ ਰਹੇ ਹਨ। ਕਦੇ 'ਖੰਭ ਵਾਲਾ ਬਾਬਾ' ਪੈਦਾ ਹੋਇਆ। ਲੋਕਾਂ ਦੀ ਭੀੜ ਉਥੇ ਪਹੁੰਚਣ ਲੱਗੀ। ਟਰੱਕਾਂ, ਬੱਸਾਂ ਤੇ ਕਾਰਾਂ ਦੇ ਕਾਫਲਿਆਂ ਵਿਚ ਲਾਈਲੱਗ ਲੋਕ ਆਪਣੀ ਬਿਮਾਰੀ ਨੂੰ ਜੜ੍ਹੋਂ ਤੁੜਵਾਉਣ ਲਈ ਭੱਜੇ। ਪ੍ਰਚਾਰ ਅਤੇ ਭੀੜ ਦੇ ਮਨੋਵਿਗਿਆਨਕ ਅਸਰ ਹੇਠ ਬਿਮਾਰੀ ਦੇ ਹੁੰਦਿਆਂ ਸੁੰਦਿਆਂ ਕਈ ਲੋਕ ਆਪਣੇ ਆਪ ਨੂੰ ਠੀਕ ਸਮਝਣ ਲੱਗੇ। ਨਜ਼ਰਾਂ ਦੇ ਰੋਗੀਆਂ ਨੇ ਐਨਕਾਂ ਅਤੇ ਕਈ ਹੋਰਾਂ ਨੇ ਆਪਣੀਆਂ ਸੋਟੀਆਂ ਫੌਹੜੀਆਂ ਉਥੇ ਹੀ ਸੁੱਟ ਦਿੱਤੀਆਂ। 'ਖੰਭ ਵਾਲਾ ਬਾਬਾ' ਕਰੋੜਾਂ ਰੁਪਏ ਇਕੱਠੇ ਕਰਕੇ ਮਹੀਨੇ ਕੁ ਬਾਅਦ ਅਲੋਪ ਹੋ ਗਿਆ। ਲੋਕਾਂ ਨੇ ਸ਼ਰਮੋ-ਸ਼ਰਮੀ ਦੁੱਖ ਨਾ ਝਲਦੇ ਹੋਏ ਆਪਣੀਆਂ ਐਨਕਾਂ ਸੋਟੀਆਂ ਆਦਿ ਫਿਰ ਖਰੀਦ ਲਈਆਂ। ਇਸੇ ਤਰ੍ਹਾਂ 'ਡੱਕੇ ਵਾਲਾ ਬਾਬਾ' 'ਗੰਗਾ ਵਾਲੀ ਮਾਈ' ਆਦਿ ਪ੍ਰਚਾਰ ਵੀ ਅੰਧਵਿਸ਼ਵਾਸੀ ਸੋਚ ਸਦਕਾ ਲੋਕਾਂ ਵਿਚ ਵੱਡੀ ਪੱਧਰ ਤੇ ਹੋਇਆ। ਅੱਜ ਤੋਂ ਸਾਲ ਕੁ ਪਹਿਲਾਂ ਹਰਿਆਣਾ ਦੇ ਫ਼ਤਿਆਬਾਦ ਸ਼ਹਿਰ ਕੋਲ 'ਰਾਪੁਰ ਦੀ ਢਾਣੀ ਵਾਲਾ ਬਾਬਾ' ਉਪਜਿਆ। ਪੰਜਾਬ, ਹਰਿਆਣਾ, ਦਿੱਲੀ ਨੂੰ ਲੋਕ ਇਥੇ ਪਹੁੰਚਣ ਲੱਗੇ। ਬੁਢਲਾਡਾ ਲੋਹਾ ਇਕਾਈ ਤਰਫੋਂ ਸੋਸਾਇਟੀ ਵਰਕਰਾਂ ਨੇ ਇਸਦਾ ਡਟਵਾਂ ਵਿਰੋਧ ਕੀਤਾ। ਬਾਬੇ ਦੇ ਟਾਊਟਾਂ ਨਾਲ ਸੋਸਾਇਟੀ ਵਰਕਰਾਂ ਦੀ ਝੜਪ ਵੀ ਹੋਈ ਅਤੇ ਆਖਰ ਬਾਬਾ ਹਜ਼ਾਰਾਂ ਦੀ ਦਿਹਾੜੀ ਤੋਂ ਹੁਣ ਸੌ-ਪੰਜਾਹਾਂ ਤੇ ਆ ਗਿਆ ਹੈ। ਇਸੇ ਤਰ੍ਹਾਂ ਕੁਝ ਸਾਲ ਪਹਿਲਾਂ ਸਟੋਵ-ਦੇਵਤਾ ਪ੍ਰਚਲਿਤ ਹੋਇਆ ਸੀ।

ਰੋਟੀ ਵਾਲੇ ਵਰਤਾਰੇ ਸਮੇਤ ਉਪਰੋਕਤ ਸਭ ਕਿਸਮ ਦੇ ਅੰਧਵਿਸ਼ਵਾਸਾਂ ਦਾ ਫੈਲਣ ਦਾ ਆਧਾਰ ਅਸਲ ਵਿਚ ਲੋਕਾਂ ਦੀ ਅਗਿਆਨਤਾ, ਲਾਈਲੱਗਤਾ ਅਤੇ ਆਪਣੀਆਂ ਸਮਸਿਆਵਾਂ ਦਾ ਤੁਰਤ-ਫੁਰਤ ਹੱਲ ਲੱਭਣ ਦੀ ਇੱਛਾ ਵਿਚ ਪਿਆ ਹੈ। ਸਮੇਂ ਸਮੇਂ ਤੇ ਪ੍ਰਗਟ ਹੁੰਦੇ 'ਕਰਾਮਾਤੀ ਬਾਬੇ' ਲੋਕ ਮਾਨਸਿਕਤਾ ਦੇ ਉਪਰੋਕਤ ਲੱਛਣਾਂ ਦਾ ਫਾਇਦਾ ਉਠਾਉਂਦੇ ਹੋਏ ਉਹਨਾਂ ਦੀ ਲੁਟ ਕਰਕੇ ਚਲਦੇ ਬਣਦੇ ਹਨ। ਰੋਟੀਆਂ ਦੇ ਹੋਣ ਵਰਗੇ ਭਰਮਾਂ ਦੇ ਪ੍ਰਚਲਿਤ ਹੋਣ ਨਾਲ ਚਾਹੇ ਕਿਸੇ ਨੂੰ ਸਿੱਧਾ ਫਾਇਦਾ ਹੁੰਦਾ ਨਹੀਂ ਜਾਪਦਾ। ਪਰ ਅੰਧਵਿਸ਼ਵਾਸਾਂ ਦੀ ਹੋਂਦ ਉਪਰ ਪਲਣ ਵਾਲੇ ਲੋਕ ਜਿਵੇਂ ਸਾਧ, ਚੇਲੇ, ਜੋਤਿਸ਼ੀ, ਪਾਂਧੇ ਆਦਿ ਇਹਨਾਂ ਨੂੰ ਪ੍ਰਚਾਰਕ ਅਤੇ ਠੀਕ ਸਿੱਧ ਕਰਨ ਲਈ ਪੂਰਾ ਟਿੱਲ ਲਾਉਂਦੇ ਹਨ, ਕਿਉਂਕਿ ਇਹਨਾਂ ਦਾ ਤੋਰੀ ਫੁਲਕਾ ਇਸ ਗੱਲ ਤੇ ਹੀ ਨਿਰਭਰ ਕਰਦਾ ਹੈ ਕਿ ਲੋਕਾਂ ਦੀ ਸੋਚ ਵਹਿਮਾਂ ਭਰਮਾਂ ਵਿਚ ਗ੍ਰਸੀ ਰਹੇ ਅਤੇ ਤਰਕਸ਼ੀਲ ਦ੍ਰਿਸ਼ਟੀਕੋਣ ਦੀ ਥਾਂ ਤੇ ਉਹਨਾਂ ਵਿਚ ਲਾਈਲੱਗਤਾ ਬਣੀ ਰਹੇ।

ਤਰਕਸ਼ੀਲ ਸੋਸਾਇਟੀ ਪੰਜਾਬ ਅਜਿਹੀਆਂ ਘਟਨਾਵਾਂ ਦਾ ਵਿਗਿਆਨਕ ਹੱਲ ਪੇਸ਼ ਕਰਦੀ ਹੈ 'ਰੋਟੀ' ਵਾਲੀ ਕ੍ਰਿਆ ਮਗਰ ਗੈਬੀ ਸ਼ਕਤੀ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਚੈਲਿੰਜ ਕਰਦੀ ਹੈ ਕਿ ਉਹ ਬਗੈਰ ਖੰਡ ਜਾਂ ਚਾਹਪੱਤੀ ਪਾਏ ਰੋਟੀਆਂ ਪੈਦਾ ਕਰਨ। ਇਸ ਤਰ੍ਹਾਂ ਖੰਡ ਦੀ ਖਮੀਰਣ ਕ੍ਰਿਆ ਦੁਆਰਾ ਰੋਟੀ ਵਰਗਾ ਪਦਾਰਥ ਬਣਨਾ ਤਾਂ ਬਹੁਤ ਸਾਧਾਰਣ ਕ੍ਰਿਆ ਹੈ। ਪਦਾਰਥ ਅਕਸਰ ਹੀ ਰੂਪ ਬਦਲਦਾ ਰਹਿੰਦਾ ਹੈ ਅਤੇ ਤਰਕਸ਼ੀਲ ਸੋਸਾਇਟੀ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਉਹ ਇਸ ਤਰ੍ਹਾਂ ਦੇ ਹਰ ਪ੍ਰਚਾਰ ਦੀ ਅਸਲੀਅਤ ਨੂੰ ਵਿਗਿਆਨਕ ਨਜ਼ਰੀਏ ਤੋਂ ਪਰਖਣ। ਸਾਡੇ ਘਰ ਦੇ ਮਸਲੇ ਇਹਨਾਂ ਨਕਲੀ ਰੋਟੀਆਂ ਨੇ ਹੱਲ ਨਹੀਂ ਕਰਕੇ ਸਗੋਂ ਅਸਲੀ ਰੋਟੀਆਂ ਠੀਕ ਵੰਡ ਨੇ ਹੀ ਕਰਨੇ ਹਨ।

## ਸਹਾਇਤਾ

| | | |
|---|---|---|
| 1. | ਚੋਧਰੀ ਪਵਨ ਕੁਮਾਰ VPO ਰੱਤੋਂ ਜ਼ਿਲਾ ਰੋਪੜ | 20-00 |
| 2. | ਤਰਕਸ਼ੀਲ ਸੋਸਾਇਟੀ ਦੀ ਇਕਾਈ ਲੁਧਿਆਣਾ ਵਲੋਂ | 200-00 |



# ਟੂਣਾਂ—ਇਕ ਫਜ਼ੂਲ ਕ੍ਰਿਆ

—ਡਾ: ਬਲਬੀਰ ਸਿੰਘ 'ਸਮਾਧ ਭਾਈ'

ਅਸੀਂ ਆਪਣੇ ਪਿੰਡਾਂ ਵਿਚ ਕਈ ਵਾਰ ਚੌਰਸਤੇ ਵਿਚ ਪਈਆਂ ਕੁਝ ਚੀਜ਼ਾਂ ਜਿਵੇਂ ਲਲੇਰ, ਸੰਧੂਰ, ਕਣਕ ਦੇ ਦਾਣੇ ਜਾਂ ਸਤਨਾਜਾ ਆਦਿ ਦੇਖਦੇ ਹਾਂ (ਸਤਨਾਜੇ ਤੋਂ ਭਾਵ 7 ਅਨਾਜ)। ਇਸ ਸਾਰੇ ਨਿਕਸੁੱਕ ਨੂੰ ਟੂਣਾ ਕਿਹਾ ਜਾਂਦਾ ਹੈ। ਟੂਣਿਆਂ ਦੀਆਂ ਕਈ ਕਿਸਮਾਂ ਹਨ, ਸਸਤੇ ਵੀ ਅਤੇ ਮਹਿੰਗੇ ਵੀ। ਸਸਤੇ ਜਿਵੇਂ ਸਤਨਾਜਾ ਅਤੇ ਖੱਮਣੀ, ਸੰਧੂਰ ਆਦਿ। ਮਹਿੰਗੇ ਟੂਣੇ ਸ਼ਰਾਬ ਦੀ ਬੋਤਲ, ਮੁਰਗਾ, ਸੂਟ ਦਾ ਕੱਪੜਾ ਆਦਿ ਰੱਖਕੇ ਕੀਤੇ ਜਾਂਦੇ ਹਨ।

ਟੂਣੇ ਕਰਨ ਵਾਲਾ ਆਪਣੇ ਘਰੋਂ ਝਗੜਾ, ਕਲੇਸ਼, ਬੀਮਾਰੀ ਜਾਂ ਕੋਈ ਹੋਰ ਦੁੱਖ ਦਰਦ ਇਸ ਨਾਲ ਦੂਰ ਕਰਨਾ ਚਾਹੁੰਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਜੋ ਟੂਣੇ ਉਪਰ ਦੀ ਲੰਘ ਜਾਵੇਗਾ ਉਹ ਮੁਸੀਬਤ ਟੂਣੇ ਕਰਨ ਵਾਲੇ ਤੋਂ ਹਟ ਕੇ ਉਸ ਤੇ ਆ ਜਾਵੇਗੀ ਇਸੇ ਕਰਕੇ ਆਮ ਅਗਿਆਨੀ ਲੋਕ ਟੂਣੇ ਤੋਂ ਬਚ ਕੇ ਲੰਘਣ ਦੀ ਕੋਸ਼ਿਸ਼ ਕਰਦੇ ਹਨ। ਪਰ ਅਸੀਂ ਜਾਣਦੇ ਹਾਂ ਕਿ ਟੂਣੇ ਵਿਚ ਕੋਈ ਤਾਕਤ ਨਹੀਂ ਹੁੰਦੀ। ਟੂਣੇ ਨਾਲ ਨਾ ਤਾਂ ਕਿਸੇ ਦਾ ਕੰਮ ਸੁਆਰ ਹੁੰਦਾ ਹੈ ਅਤੇ ਨਾ ਹੀ ਖਰਾਬ ਹੁੰਦਾ ਹੈ ਜੇਕਰ ਟੂਣੇ ਅਸਰਦਾਰ ਹੁੰਦੇ ਤਾਂ ਜਿਸ ਹਿਸਾਬ ਨਾਲ ਟੂਣੇ ਕੀਤੇ ਜਾਂਦੇ ਹਨ ਅੱਜ ਤਕ ਸਭ ਲੋਕਾਂ ਦਾ ਭਲਾ ਹੋ ਜਾਣਾ ਸੀ। ਕਿਸੇ ਦੇ ਘਰ ਕੋਈ ਮਸਲਾ ਨਹੀਂ ਰਹਿਣਾ ਸੀ। ਟੂਣੇ ਅਸਲ ਵਿਚ ਸਿਰਫ ਇਕ ਝੂਠੀ ਤਸੱਲੀ ਹੀ ਹੁੰਦੇ ਹਨ ਅਤੇ ਸਾਧਾਂ ਸਿਆਣਿਆਂ ਦੇ ਹੱਥਾਂ ਵਿਚ ਲੋਕਾਂ ਨੂੰ ਬੁੱਧੂ ਬਨਾਉਣ ਅਤੇ ਉਹਨਾਂ ਦੀ ਛਿੱਲ ਲਾਹੁਣ ਦੇ ਸਾਧਨ ਬਣਦੇ ਹਨ।

ਸਾਨੂੰ ਲੋਕਾਂ ਨੂੰ ਸਮਝਾਉਣਾ ਚਾਹੀਦਾ ਕਿ ਟੂਣਾ ਆਦਿ ਕਰਨਾ ਇਕ ਬਿਲਕੁਲ ਫਜ਼ੂਲ ਦੀ ਕਾਰਵਾਈ ਹੈ ਸਾਨੂੰ ਆਪਣੇ ਦੁੱਖ ਦਰਦ ਦੀ ਅਸਲ ਜੜ੍ਹ ਲੱਭਣੀ ਚਾਹੀਦੀ ਹੈ ਅਤੇ ਆਪਣੀਆਂ ਸਾਰੀਆਂ ਕੋਸ਼ਿਸ਼ਾਂ ਦੁੱਖ ਤਕਲੀਫਾਂ ਦੇ ਅਸਲ ਕਾਰਣ ਨੂੰ ਦੂਰ ਕਰਨ ਵਿਚ ਲਗਾਉਣੀਆਂ ਚਾਹੀਦੀਆਂ ਹਨ। ਟੂਣੇ-ਟਾਮਣਾ ਵਿਚ ਉਲਝਣ ਨਾਲ ਮਸਲਾ ਹੱਲ ਹੋਣ ਦੀ ਬਜਾਏ ਸਗੋਂ ਹੋਰ ਗੁੰਝਲਦਾਰ ਹੋਵੇਗਾ। ਕਈ ਵਾਰ ਲੋਕ ਇਹ ਕਹਿੰਦੇ ਹੁੰਦੇ ਹਨ ਕਿ ਜੇਕਰ ਟੂਣਿਆਂ ਵਿਚ ਕੋਈ ਤਾਕਤ ਨਹੀਂ ਤਾਂ ਤੁਸੀਂ ਚੁੱਕ ਕੇ ਦਿਖਾਉ ਤੁਹਾਡਾ ਟਾਪੂ ਨਾ ਦੇਣ। ਇਹਨਾਂ ਲੋਕਾਂ ਦਾ ਭਰਮ ਦੂਰ ਕਰਨ ਲਈ ਟੂਣਾ ਉਠਾ ਕੇ ਸੁੱਟ ਦੇਣਾ ਚਾਹੀਦਾ ਹੈ। ਮੈਂ ਖੁਦ ਇਸ ਤਰ੍ਹਾਂ ਲੋਕਾਂ ਦਾ ਭਰਮ ਦੂਰ ਕਰਨ ਲਈ ਅਨੇਕਾਂ ਹੀ ਟੂਣੇ ਚੁੱਕੇ ਹਨ ਜਿਸਦਾ ਅੱਜ ਤੀਕ ਮੇਰੇ ਤੇ ਭੋਰਾ ਭਰ ਵੀ ਅਸਰ ਨਹੀਂ ਹੋਇਆ। ਜੇਕਰ ਸਾਡਾ ਮਨ ਮਜ਼ਬੂਤ ਹੈ ਤਾਂ ਦੁਨੀਆਂ ਦਾ ਕੋਈ ਟੂਣਾ ਸਾਡੇ ਤੇ ਅਸਰ ਨਹੀਂ ਕਰ ਸਕਦਾ।

ਜਿਥੋਂ ਤਕ ਹੋ ਸਕੇ ਸਾਨੂੰ ਰਾਹ ਦਿਖਾਉਣ ਲਈ ਪਹਿਲ ਕਰਨੀ ਚਾਹੀਦੀ ਹੈ। ਸਾਡੀ ਪਹਿਲ ਕਰਨ ਤੇ ਹੀ ਲੋਕ ਅਜਿਹਾ ਕਰਨ ਲੱਗਣਗੇ। ਸਾਡੇ ਪਿੰਡ ਦੇ ਤਲਾਬ ਉਪਰ ਇਕ ਟੂਣਾ ਪਿਆ ਸੀ ਜਿਸ ਵਿਚ ਸਤਨਾਜਾ, ਇਕ ਚੁੰਨੀ ਅਤੇ ਵਧੀਆ ਬਜਾਰੂ ਕੱਛਾ ਸੀ। ਉਥੇ ਮੁੰਡੇ ਤਾਸ਼ ਖੇਡਣਾ ਚਾਹੁੰਦੇ ਸੀ ਕਿਉਂਕਿ ਗਰਮੀ ਵਿਚ ਅੱਗੇ ਵੀ ਉਥੇ ਹੀ ਖੇਡਦੇ ਹੁੰਦੇ ਸਨ ਪਰ ਕੋਈ ਵੀ ਮੁੰਡਾ ਡਰਦਾ ਉਸਨੂੰ ਚੁੱਕ ਕੇ ਬੋਹੜ ਹੇਠੋਂ ਪਰ੍ਹੇ ਕਰਨ ਦਾ ਹੌਂਸਲਾ ਨਹੀਂ ਸੀ ਕਰ ਰਿਆ। ਆਖਰ ਉਹਨਾਂ ਵਿਚੋਂ ਇਕ ਮੁੰਡਾ ਕਹਿੰਦਾ ਕਿ 'ਤਰਕਸ਼ੀਲ' ਨੂੰ ਸਦਕੇ ਲਿਆਉ ਦੇਖਾਂਗੇ ਚੁੱਕਦਾ ਹੈ ਕਿ ਨਹੀਂ ਕਿ ਐਵੇਂ ਪ੍ਰਚਾਰ ਹੀ ਕਰਨ ਵਾਲਾ ਹੈ। ਮੈਂ ਉਹਨਾਂ ਦੇ ਸੱਦੇ ਤੇ ਪਹੁੰਚ ਗਿਆ। ਮੈਨੂੰ ਦੇਖ ਕੇ ਖੁਸ਼ੀ ਚੜ੍ਹ ਗਈ ਕਿਉਂਕਿ ਸਾਰਾ ਸਮਾਨ ਬਿਲਕੁਲ ਨਵਾਂ ਸੀ। ਮੈਂ ਬਗੈਰ ਕਿਸੇ ਝਿਝਕ ਦੇ ਕੱਛਾ ਅਤੇ ਚੁੰਨੀ ਹੱਥ 'ਚ ਫੜ੍ਹ ਲਈ ਅਤੇ ਸਤਨਾਜਾ ਚੁੱਕ ਕੇ ਪਰ੍ਹੇ ਸੁੱਟ ਦਿੱਤਾ। ਚੁੰਨੀ ਮੇਰੀ ਘਰ ਵਾਲੀ ਨੇ ਅਤੇ ਕੱਛਾ ਮੈਂ ਹੰਢਾਇਆ। ਜਦੋਂ ਮੈਨੂੰ ਕੁਝ ਨਾ ਹੋਇਆ ਤਾਂ ਕੁਝ ਦਿਨਾਂ ਬਾਅਦ ਉਹੀ ਮੁੰਡੇ ਮੈਥੋਂ ਕੱਛਾ ਅਤੇ ਚੁੰਨੀ ਮੰਗਣ। ਮੈਂ ਕਿਹਾ ਤੁਸੀਂ ਅੱਗੇ ਤੋਂ ਅਜਿਹਾ ਮੌਕਾ ਹੱਥੋਂ ਨਾ ਗਵਾਉਣਾ। ਹੁਣ ਉਹੀ ਮੁੰਡੇ, ਜਦ ਕਿਤੇ ਟੂਣਾ ਨਜ਼ਰ ਪੈ ਜਾਵੇ ਤਾਂ, ਫੋਰਾ ਲਾਉਂਦੇ ਚੁੱਕਣ ਨੂੰ।

ਇਸੇ ਤਰ੍ਹਾਂ ਇਸ ਸਾਲ ਲੋਹੜੀ ਵਾਲੀ ਰਾਤ, ਮੈਂ ਤੇ ਮੇਰਾ ਦੋਸਤ ਸਿਵਿਆਂ ਕੋਲ ਦੀ ਜਾ ਰਹੇ ਸੀ। ਮੇਰਾ ਦੋਸਤ

ਟੱਟੀ ਚਲਾ ਗਿਆ ਤੇ ਮੈਂ ਕੰਧ ਟੱਪ ਕੇ ਸਿਵਿਆਂ ਵਿਚ ਚਲਾ ਗਿਆ। ਇਕ ਸਿਵੇ ਦੀ ਢੇਰੀ ਉਪਰ ਇਕ ਲਿਫਾਫੇ ਵਿਚ ਕੁਝ ਮੂੰਗਫਲੀ, ਇਕ ਰੁਪਈਆ ਅਤੇ ਕੁਝ ਪੋਸਤ ਪਿਆ ਸੀ। ਮੈਂ ਇਹ ਸਾਰੀਆਂ ਚੀਜ਼ਾਂ ਚੁੱਕ ਲਈਆ ਅਤੇ ਮੂੰਗਫਲੀ ਤਾਂ ਅਸੀਂ ਉਸੇ ਵਕਤ ਹੀ ਖਾ ਗਏ। ਦੂਸਰੇ ਦਿਨ ਸਵੇਰੇ 10 ਕੁ ਵਜੇ ਮੈਂ ਫਿਰ ਕੱਲਾ ਹੀ ਸਿਵਿਆਂ ਵਿਚ ਗਿਆ ਤਾਂ ਇਕ ਹੋਰ ਟੂਣਾ ਕੀਤਾ ਮਿਲਿਆ। ਇਸ ਵਿਚ ਕਾਫੀ ਮਾਲ ਸੀ : ਸਾਬਣ, ਸ਼ੀਸ਼ਾ, ਬਿੰਦੀ, ਸੈਂਟ, ਕੰਘਾ ਆਦਿ। ਮੈਂ ਇਹ ਸਾਰੀਆਂ ਵਸਤੂਆਂ ਘਰ ਲੈ ਆਇਆ ਅਤੇ ਵਰਤੀਆਂ। ਇਹਨਾਂ ਦਾ ਅੱਜ ਤੀਕ ਸਾਡੇ ਤੇ ਕੋਈ ਮਾੜਾ ਅਸਰ ਨਹੀਂ ਹੋਇਆ।

ਸੋ ਟੂਣਾ ਮਾਨਸਿਕ ਰੋਗੀ ਨੂੰ ਇਕ ਪਰਵਾਸਾ ਦੇਣ ਤੋਂ ਸਿਵਾ ਕੁਝ ਨਹੀਂ ਹੈ। ਮਰੀਜ਼ ਨੂੰ ਇਹ ਭਰੋਸਾ ਹੋ ਜਾਂਦਾ ਹੈ ਕਿ ਮੇਰੀਆਂ ਸਾਰੀਆਂ ਕਸਰਾਂ ਟੂਣੇ ਵਿਚ ਪਾ ਕੇ ਚੌਰਸਤੇ ਵਿਚ ਚਲੀਆਂ ਗਈਆਂ ਹਨ। ਹੁਣ ਮੈਨੂੰ ਕੁਝ ਨਹੀਂ ਹੋਵੇਗਾ। ਸੋ ਇਸ ਨਾਲ ਥੋਹੜੇ ਸਮੇਂ ਲਈ ਇਕ ਝੂਠੀ ਤਸੱਲੀ ਤਾਂ ਮਿਲ ਸਕਦੀ ਪਰ ਦੁੱਖ ਦੂਰ ਨਹੀਂ ਹੋ ਸਕਦੇ। ਸੋ ਟੂਣੇ ਵਰਗੇ ਅੰਧਵਿਸ਼ਵਾਸਾਂ ਤੋਂ ਨਾ ਸਿਰਫ ਆਪ ਬਚਣਾ ਚਾਹੀਦਾ ਹੈ ਸਗੋਂ ਦੂਸਰੇ ਲੋਕਾਂ ਨੂੰ ਇਹਨਾਂ ਦੇ ਫਜ਼ੂਲ ਹੋਣ ਦਾ ਅਹਿਸਾਸ ਕਰਵਾਉਂਦੇ ਰਹਿਣਾ ਚਾਹੀਦਾ ਹੈ।

## ਲਾਈਫ ਮੈਂਬਰਸ਼ਿਪ

36. ਕੁਲਵਿੰਦਰ ਸਿੰਘ VPO ਭਬਿਆਣਾ Teh. ਫਗਵਾੜਾ (ਕਪੂਰਥਲਾ)
37. ਡਾ. ਬਲਦੇਵ ਸਿੰਘ VPO ਬਹਿਮਨ ਦੀਵਨਾ (ਬਠਿੰਡਾ)
38. ਚਿਮਨ ਲਾਲ ਜਿੰਦਲ ਆਟੋ-ਸਪੇਅਰ ਪਾਰਟਸ, ਨੇੜੇ ਬੱਸ ਸਟੈਂਡ ਬੋਹਾ (ਬਠਿੰਡਾ)
39. ਹਰਜਿੰਦਰ ਸਿੰਘ H. No. 86, ਬਰੇਟਾ ਮੰਡੀ (ਬਠਿੰਡਾ)
40. ਸ਼ਰਦ ਕੁਮਾਰ ਨਾਨਕਸਰ ਬਸਤੀ, ਬਰਨਾਲਾ (ਸੰਗਰੂਰ)
41. ਕਰਮ ਸਿੰਘ ਜ਼ਖਮੀ, ਨਾਨਕਸਰ ਬਸਤੀ ਬਰਨਾਲਾ (ਸੰਗਰੂਰ)
42. ਸੁਰਿੰਦਰ ਗੁਪਤਾ, ਭਾਰਤ ਕਲਾਥ ਹਾਊਸ ਗਲੀ, ਰਾਮਪੁਰਾ ਫੂਲ (ਬਠਿੰਡਾ)
43. ਡਾ. ਜਗਤਾਰ VPO ਫੂਲ (ਬਠਿੰਡਾ)
44. ਤੇਜਪਾਲ VPO ਪਨਾਮ Teh. ਗੜ੍ਹਸ਼ੰਕਰ (ਹੁਸ਼ਿਆਰਪੁਰ)
45. ਹਰਜਿੰਦਰ ਸਿੰਘ, ਰੇਲ ਕੋਚ ਫੈਕਟਰੀ (ਕਪੂਰਥਲਾ)
46. ਬਲਦੇਵ ਸਿੰਘ, ਸਕੱਤਰ ਇਕਾਈ ਬਠਿੰਡਾ
47. ਹਰਭਜਨ ਸਿੰਘ Vil. ਭੋਜੇਮਾਜਰਾ via ਚਮਕੌਰ ਸਾਹਿਬ (ਰੋਪੜ)
48. ਸੂਰਜ ਭਾਨ VPO ਵਾਂਦਰ ਜਟਾਣਾ (ਫਰੀਦਕੋਟ)
49. ਕ੍ਰਿਸ਼ਨ ਲਾਲ VPO ਬਰਗਾੜੀ (ਫਰੀਦਕੋਟ)

## ਵਿਆਹ ਸੰਬੰਧੀ ਇਸ਼ਤਿਹਾਰ

ਅਸਿਸਟੈਂਟ ਸਟੇਸ਼ਨ ਮਾਸਟਰ ਦੇ ਅਹੁਦੇ ਤੇ ਕੰਮ ਕਰ ਰਹੇ ਐਮ. ਏ. (ਇਕਨੌਮਿਕਸ), ਵਾਲ ਕੱਟੇ, ਕਦ 5′—7″ ਸੁਨੱਖੇ ਧੀਮਾਨ (ਮਿਸਤਰੀ) ਜਾਤੀ ਦੇ ਲੜਕੇ ਲਈ ਦਾਜ ਦਹੇਜ ਤੋਂ ਬਗੈਰ ਧਾਰਮਿਕ ਭੇਦ ਭਾਵ ਤੋਂ ਮੁਕਤ ਕਿਸੇ ਵੀ ਜਾਤੀ ਦੀ ਨੌਕਰੀ ਤੇ ਲੱਗਣ ਦੀ ਸੰਭਾਵਨਾ ਰਖਦੀ ਘੱਟੋ ਘੱਟ ਗਰੈਜੂਏਟ ਯੋਗ ਸਾਥਣ ਦੀ ਲੋੜ ਹੈ। ਲੜਕੀ ਦੇ ਵਿਚਾਰ ਹੀ ਮੁੱਖ ਮਹੱਤਤਾ ਰੱਖਦੇ ਹਨ।

ਸੰਪਾਦਕ
ਰਾਜਿੰਦਰ ਪਾਲ ਸਿੰਘ
ਕੋਠੀ ਨੰ: 59 ਫੇਜ਼ I
ਅਰਬਨ ਐਸਟੇਟ, ਪਟਿਆਲਾ



# ਇਕ ਤਰਕਸ਼ੀਲ ਲਈ ਕੀ ਕਰਨਾ ਲੋੜੀਏ

**—ਐਮ. ਵੀ. ਰਾਮਾਮੂਰਤੀ**

ਇਕ ਤਰਕਸ਼ੀਲ ਨੂੰ ਨਿੱਜੀ ਤੌਰ ਤੇ ਪੁੱਛ-ਪੜਤਾਲ ਦੀ ਭਾਵਨਾ ਨਾਲ ਓਤਪ੍ਰੋਤ ਹੋਣਾ ਚਾਹੀਦਾ ਹੈ। ਉਸਨੂੰ ਆਪਣੇ ਕਿਰਦਾਰ ਦੀ ਇਮਾਨਦਾਰੀ ਅਤੇ ਮਨੋਰਥ ਦੀ ਅਡੋਲਤਾ ਬਰਕਰਾਰ ਰੱਖਣੀ ਚਾਹੀਦੀ ਹੈ। ਉਸਦੀ ਵਫ਼ਾ ਦੂਸ਼ਣਾਂ ਤੋਂ ਰਹਿਤ ਹੋਣੀ ਚਾਹੀਦੀ ਹੈ। ਉਸਨੂੰ ਆਪਣੇ ਗਿਆਨ ਦੇ ਖੇਤਰ ਵਿਚ ਕਮਾਲ ਹਾਸਲ ਕਰਨ ਲਈ ਘਾਲਣਾ ਕਰਨੀ ਚਾਹੀਦੀ ਹੈ।

ਪਰਿਵਾਰ ਵਿਚ ਤਰਕਸ਼ੀਲ ਆਪਣੀ ਪਤਨੀ ਅਤੇ ਬੱਚਿਆਂ ਉੱਪਰ ਜਬਰ ਨਹੀਂ ਕਰੇਗਾ। ਉਹ ਨਾ ਆਪਣੀ ਪਤਨੀ ਦਾ ਪਰਮੇਸ਼ੁਰ ਹੈ ਨਾ ਹੀ ਬੱਚਿਆਂ ਦਾ ਮਾਲਕ। ਉਹ ਆਪਣੇ ਪਰਿਵਾਰ ਦੇ ਕਿਸੇ ਵੀ ਮੈਂਬਰ ਦੇ ਵਿਅਕਤੀਤੱਵ ਜਾਂ ਉਸਦੀ ਜਾਇਦਾਦ ਉੱਪਰ ਮਾਲਕੀ ਹੱਕ ਨਹੀਂ ਜਤਾ ਸਕਦਾ। ਉਸਦਾ ਆਪਣੇ ਮਾਂ-ਪਿਉ ਵੱਲ ਰਵੱਈਆ ਉਮਰ ਅਤੇ ਅਨੁਭਵ ਲਈ ਸਤਿਕਾਰ ਭਰਿਆ ਅਤੇ ਬੀਤੇ ਵਿਚ ਉਨ੍ਹਾਂ ਦੀ ਦੇਣ ਲਈ ਧੰਨਵਾਦ ਭਰਿਆ ਹੋਵੇਗਾ।

ਇਕ ਤਰਕਸ਼ੀਲ ਕਿਸੇ ਵੀ ਵਿਅਕਤੀ ਨਾਲ ਜਾਤ, ਜਮਾਤ, ਵਿਸ਼ਵਾਸ, ਕੌਮ, ਲਿੰਗ, ਰੰਗ ਜਾਂ ਮੁਲਕ ਦੇ ਆਧਾਰ ਤੇ ਪੱਖ-ਪਾਤ ਨਹੀਂ ਕਰੇਗਾ। ਉਸਦੀ ਮਾਨਸਿਕਤਾ ਵਿਸ਼ਵ-ਨਾਗਰਿਕ ਵਾਲੀ ਹੋਵੇਗੀ। ਉਹ ਹਨੇਰ ਬਿਰਤੀ, ਪੁਰਾਤਨਵਾਦ ਅਤੇ ਕੱਟੜਪੰਥੀ ਵਿਰੁੱਧ ਜਹਾਦ ਕਰਦਾ ਹੈ। ਉਸਦਾ ਨਿਸ਼ਾਨਾ ਗੁਲਾਮੀ, ਦਾਸ ਪ੍ਰਥਾ, ਮਨੁੱਖ ਦੁਆਰਾ ਮਨੁੱਖ ਦੀ ਲੁੱਟ ਅਤੇ ਔਰਤ ਦੀ ਅਧੀਨਤਾ ਦਾ ਖਾਤਮਾ ਹੈ। ਉਹ ਮਾਨਸਿਕ ਅਤੇ ਬਾਹਰੀ ਰੋਕਾਂ ਨੂੰ ਖਤਮ ਕਰਨ ਲਈ ਕੋਸ਼ਿਸ਼ਾਂ ਕਰਦਾ ਹੈ। ਉਹ ਆਜ਼ਾਦੀ, ਬਰਾਬਰੀ, ਭਾਈਚਾਰੇ ਅਤੇ ਸਮਾਜਿਕ ਨਿਆਂ ਤੇ ਆਧਾਰਿਤ ਵਿਸ਼ਵ ਪ੍ਰਬੰਧ ਦੇ ਹੱਕ ਵਿਚ ਖੜ੍ਹਦਾ ਹੈ।

ਸ਼ਿਆਸਤ ਵਿਚ ਤਰਕਸ਼ੀਲ ਇਕ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਉਹ ਅਜਿਹੀਆਂ ਸਿਆਸੀ ਸੰਸਥਾਵਾਂ ਸਥਾਪਤ ਕਰਨ ਲਈ ਯਤਨਸ਼ੀਲ ਹੁੰਦਾ ਹੈ ਜੋ ਸਾਮਾਜਿਕ ਖੁਸ਼ਹਾਲੀ ਅਤੇ ਵਿਅਕਤੀਗਤ ਅਜ਼ਾਦੀ ਨੂੰ ਯਕੀਨੀ ਬਣ ਉਣਗੀਆਂ, ਜਿਥੇ ਵਿਅਕਤੀ ਦੀ ਸਰਕਾਰ ਅਤੇ ਪ੍ਰਬੰਧ ਵਿਚ ਸ਼ਮੂਲੀਅਤ ਹੋਵੇਗੀ।

ਆਰਥਿਕ ਖੇਤਰ ਵਿਚ ਤਰਕਸ਼ੀਲ ਅਜਿਹੇ ਪ੍ਰਬੰਧ ਨੂੰ ਦ੍ਰਿਸ਼ਟੀਗੋਚਰ ਰੱਖੇਗਾ ਜਿਸ ਵਿਚ ਹਰ ਵਿਅਕਤੀ ਲਈ ਰੋਟੀ, ਕੱਪੜਾ, ਮਕਾਨ, ਵਿਦਿਆ, ਸਿਹਤ, ਰੁਜ਼ਗਾਰ, ਸ਼ਖਸ਼ੀਅਤ ਦੀ ਅਮੀਰੀ ਲਈ ਫੁਰਸਤ ਅਤੇ ਸਦਾ ਵਧਦੇ ਜੀਵਨ ਮਿਆਰ ਯਕੀਨੀ ਹੋਣਗੇ।

*** ਸਾਬਕਾ ਪ੍ਰਧਾਨ, ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ**

## ਅਜਿਹੇ ਜ਼ੁਲਮ ਵੀ ਹੁੰਦੇ ਰਹੇ ਹਨ......

17ਵੀਂ ਸਦੀ ਵਿਚ ਇਕ ਫਿਨਿਸ਼ ਵਿਦਿਆਰਥੀ ਉੱਪਰ ਨਾਇਤਬਾਰ ਯੋਗ ਤੇਜ਼ੀ ਨਾਲ ਬਦੇਸ਼ੀ ਭਾਸ਼ਾਵਾਂ ਸਿੱਖਣ ਦੀ ਯੋਗਤਾ ਬਦਲੇ ਮੁਕਦਮਾ ਚਲਾਇਆ ਗਿਆ। ਉਸ ਤੇ ਦੋਸ਼ ਸੀ ਕਿ ਇਉਂ ਹੋਣਾ (ਭਾਵ ਐਨੀ ਤੇਜ਼ੀ ਨਾਲ ਬਦੇਸ਼ੀ ਭਾਸ਼ਾਵਾਂ ਸਿਖ ਸਕਣਾ) 'ਸ਼ੈਤਾਨ' ਦੀ ਮਦਦ ਬਿਨਾਂ ਸੰਭਵ ਨਹੀਂ। ਚਰਚ ਨੇ ਇਸ ਦੋਸ਼ ਦੀ ਪੁਸ਼ਟੀ ਕੀਤੀ ਅਤੇ ਉਸ ਵਿਦਿਆਰਥੀ ਨੂੰ ਮੌਤ ਦੀ ਸਜ਼ਾ ਦਿੱਤੀ ਗਈ। ਇਸ ਤਰ੍ਹਾਂ ਇਕ ਹੋਣਹਾਰ ਜਾਨ ਧਰਮ ਦੀ ਤਰਕਹੀਣਤਾ ਦੀ ਬਲੀ ਚੜ੍ਹ ਗਈ।

# ………ਤੇ ਪੀਲੀਏ ਦਾ ਧਾਗਾ ਇੰਝ ਵਧਦਾ ਹੈ ।

ਅਸੀਂ ਹੁਣ ਤੱਕ ਵਿਗਿਆਨਿਕ ਵਿਚਾਰ/ਤਰਕਸ਼ੀਲ ਮੈਗਜੀਨ ਰਾਹੀਂ ਜਾਣ ਹੀ ਚੁੱਕੇ ਹਾਂ ਕਿ ਪੀਲੀਆ ਕੀ ਹੁੰਦਾ ਹੈ, ਕਿਵੇਂ ਵਧਦਾ-ਫੁਲਦਾ ਹੈ, ਇਸ ਦੀਆਂ ਕਿਹੜੀਆਂ-ਕਿਹੜੀਆਂ ਕਿਸਮਾਂ ਹੁੰਦੀਆਂ ਹਨ ਅਤੇ ਕਿਸ ਤਰ੍ਹਾਂ ਜਾਂ ਕਿਹੜੀਆਂ-ਕਿਹੜੀਆਂ ਦਵਾਈਆਂ ਰਾਹੀਂ ਠੀਕ ਕੀਤਾ ਜਾ ਸਕਦਾ ਹੈ ।

ਪਰ 'ਸਿਆਣੇ' ਲੋਕਾਂ ਦੇ ਅਨਪੜ੍ਹ/ਅੰਧ-ਵਿਸ਼ਵਾਸ਼ੀ ਹੋਣ ਦਾ ਫਾਇਦਾ 'ਪੀਲੀਏ ਦੇ ਧਾਗੇ' ਰਾਹੀਂ ਵੀ ਉਠਾਉਂਦੇ ਹਨ ਉਨ੍ਹਾਂ ਦਾ ਦਾਅਵਾ ਹੈ ਜੇ ਪੀਲੀਏ ਦਾ ਧਾਗਾ ਕਰਕੇ ਗਲ ਦੁਆਲੇ ਬੰਨ ਦਿੱਤਾ ਜਾਵੇ ਤਾਂ ਜਿਵੇਂ-ਜਿਵੇਂ ਪੀਲੀਏ ਦਾ ਧਾਗਾ ਵਧਦਾ ਹੈ ਤਿਵੇਂ-ਤਿਵੇਂ ਪੀਲੀਆ ਵੀ ਹਟਦਾ ਜਾਂਦਾ ਹੈ ਅਤੇ ਜਦੋਂ ਧਾਗਾ ਵਧ ਕੇ ਧੁੰਨੀ ਤੱਕ ਆ ਜਾਵੇ ਤਾਂ ਪੀਲੀਆ ਬਿਲਕੁਲ ਖ਼ਤਮ ਹੋ ਜਾਂਦਾ ਹੈ ।

## *ਪੀਲੀਏ ਦਾ ਧਾਗਾ ਕੀਤਾ ਕਿਵੇਂ ਜਾਂਦਾ ਹੈ ?*

ਕੱਚਾ ਧਾਗਾ (ਖੰਮਣੀ) ਲੈ ਕੇ ਹਰੜ ਬੂਟੀ ਦੀਆਂ ਜੜ੍ਹਾਂ (ਜੋ ਬਹੁਤ ਮੋਟੀਆਂ ਅਤੇ ਬਹੁਤ ਜ਼ਿਆਦਾ ਪਾਣੀ ਹੁੰਦਾ ਹੈ) ਪਿਚਕਵੀਆਂ ਗੰਢੀਆਂ ਦੇ ਕੇ ਬੰਨ ਦਿੱਤੀਆਂ ਜਾਂਦੀਆਂ ਹਨ ਅਤੇ ਫਿਰ ਮੰਤਰ-ਸ਼ੰਤਰ ਪੜ੍ਹ ਕੇ ਇਹ ਧਾਗਾ ਮਰੀਜ਼ ਦੇ ਗਲ ਦੁਆਲੇ ਘੁੱਟ ਕੇ ਬੰਨ ਦਿੱਤਾ ਜਾਂਦਾ ਹੈ ।

## *ਪੀਲੀਏ ਦਾ ਧਾਗਾ ਵਧਦਾ ਕਿਵੇਂ ਹੈ ?*

'ਪੀਲੀਏ ਦੇ ਧਾਗੇ' ਦੇ ਵੱਧਣ ਦੇ ਤਿੰਨ ਕਾਰਨ ਹਨ । ਪਹਿਲਾ ਕੱਚਾ ਧਾਗਾ ਹੋਣ ਕਰਕੇ ਇਸਦੇ ਰੇਸ਼ੇ ਵਧ ਕੇ ਲੰਬੇ ਹੋ ਜਾਂਦੇ ਦੂਜਾ ਧਾਗੇ ਨੂੰ ਦਿੱਤੀਆਂ ਪਿਚਕਵੀਆਂ ਗੰਢਾਂ ਬਹੁਤ ਹੀ ਪੋਲੀਆਂ (ਢਿੱਲੀਆਂ) ਦਿੱਤੀਆਂ ਜਾਂਦੀਆਂ ਹਨ, ਥੋੜ੍ਹਾ ਜਿਹਾ ਹੀ ਕਸਾ ਪੈਣ ਤੇ ਕਸੀਆਂ ਜਾਂਦੀਆਂ ਹਨ ਤੀਜਾ ਇਸ ਬੂਟੀ ਦੀਆਂ ਜੜ੍ਹਾਂ ਬਹੁਤ ਹੀ ਸਕੂਲੈਂਡ (Succulent) ਹੁੰਦੀਆਂ ਹਨ ਅਤੇ ਬਹੁਤ ਹੀ ਤੇਜ਼ੀ ਨਾਲ ਸੁੱਕਦੀਆ ਹਨ ।

ਇਨ੍ਹਾਂ ਤਿੰਨਾਂ ਕਾਰਨਾਂ ਦੇ ਰਲਣ ਕਰਕੇ ਧਾਗਾ 10-15 ਦਿਨਾਂ ਵਿਚ ਹੀ ਵਧ ਕੇ ਧੁੰਨੀ ਤੱਕ ਆ ਜਾਂਦਾ ਹੈ ਅਤੇ ਸਿਆਣਿਆਂ ਦਾ ਤੁੱਕਾ ਉਸ ਕਿਸਮ ਦੇ ਪੀਲੀਏ ਵਿਚ ਲੱਗ ਜਾਂਦਾ ਹੈ ਜਿਸ ਵਿਚ ਪੀਲੀਏ ਨੇ ਕੁਝ ਦਿਨਾਂ ਬਾਦ ਆਪਣੇ ਆਪ ਹੀ ਠੀਕ ਹੋ ਜਾਣਾ ਹੁੰਦਾ ਹੈ ਅਤੇ ਇਹੀ ਧਾਗਾ ਜੇ ਗਲ ਵਿਚ ਬੰਨਣ ਦੀ ਬਜਾਏ ਕਿੱਲੇ ਉੱਤੇ ਵੀ ਟੰਗ ਦਿੱਤਾ ਜਾਵੇ ਤਾਂ ਵੀ ਵਧ ਜਾਵੇਗਾ ।

ਪਰ ਯਾਦ ਰਹੇ ਦੂਜੀ ਕਿਸਮ ਦਾ ਪੀਲੀਆ ਬਹੁਤ ਖਤਰਨਾਕ ਹੁੰਦਾ ਹੈ । ਜੇ ਇਸ ਵਿਚ ਠੀਕ ਡਾਕਟਰੀ ਇਲਾਜ ਨਾ ਕੀਤਾ ਜਾਵੇ ਤਾਂ ਮਰੀਜ ਦੀ ਸਿੱਧੀ ਮੌਤ ਵੀ ਹੋ ਸਕਦੀ ਹੈ ।

**ਕੇਵਲ 'ਜੀਰਾ' ਰਾਮਪੁਰਾ-ਫੂਲ**

□□□



ਸਿਹਤ ਵਿਗਿਆਨ

# ਮਨੁੱਖੀ ਸਰੀਰ ਅਤੇ ਕੈਲਸ਼ੀਅਮ ਤੱਤ

**—ਅਸ਼ੋਕ ਚਾਵਲਾ**

ਪ੍ਰਕਿਰਤੀ ਦੁਆਰਾ ਸਿਰਜਿਆ ਸਾਡਾ ਮਨੁੱਖ-ਸਰੀਰ ਇਕ ਅਜਿਹਾ ਅਨੂਠਾ ਸ਼ਾਹਕਾਰ ਹੈ ਜਿਸ ਦਾ ਜਿੰਨਾ ਡੂੰਘਾ ਅਧਿਐਨ ਕਰੀਏ ਉੱਨੇ ਹੀ ਗਿਆਨ ਦੇ ਨਵੇਂ ਭੇਦ ਪ੍ਰਗਟ ਹੁੰਦੇ ਰਹਿੰਦੇ ਹਨ । ਮਾਨਵੀ ਸਰੀਰ ਦੁਨੀਆਂ ਦੀ ਸਭ ਤੋਂ ਵੱਡੀ ਪ੍ਰਯੋਗ-ਸ਼ਾਲਾ ਹੈ ਜਿਸ ਵਿਚ ਅਸੀਂ ਦੇਖਦੇ ਹਾਂ ਕਿ ਕਿਵੇਂ ਅਸੀਂ ਰੋਜ਼ਾਨਾ ਖਾਧ-ਖੁਰਾਕ ਖਾਂਦੇ ਹਾਂ ਅਤੇ ਇਸ ਦਾ ਪ੍ਰਤੀਕਰਮ ਕਿੰਨਾਂ-ਕਿੰਨਾਂ ਰੂਪਾਂ ਵਿਚ ਸਾਡੇ ਰੂਬਰੂ ਹੁੰਦਾ ਹੈ । ਇਹਨਾਂ ਰੂਪਾਂ ਵਿਚ ਇਕ ਅਤਿ ਮਹੱਤਵਪੂਰਨ ਤੱਤ ਹੈ ਕੈਲਸ਼ੀਅਮ । ਇਹ ਤੱਤ ਸਾਡੇ ਸਰੀਰ ਵਿਚਲੇ ਹੋਰਨਾਂ ਤੱਤਾਂ ਨਾਲ ਇਕਸੁਰਤਾ ਬਣਾ ਕੇ ਸਾਡੇ ਸਰੀਰ ਨੂੰ ਚਿਰੰਜੀਵੀ, ਅਰੋਗ ਅਤੇ ਸੰਤੁਲਿਤ ਬਣਾਏ ਰੱਖਣ ਲਈ ਆਪਣੀ ਭੂਮਿਕਾ ਅਦਾ ਕਰਦਾ ਹੈ । ਕੈਲਸ਼ੀਅਮ ਦੀ ਹੋਂਦ ਤੋਂ ਰਹਿਤ ਸਰੀਰ ਵਿਚ ਤੁਰਨ ਫਿਰਨ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ । ਇਹ ਕੈਲਸ਼ੀਅਮ ਤੱਤ ਕੀ ਹੈ ? ਸਾਡੇ ਸਰੀਰ ਵਿਚ ਇਸਦੀ ਕੀ ਮਹੱਤਤਾ ਹੈ ? ਆਦਿ ਦਾ ਸਰਵੇਖਣ ਕਰਦਾ ਇਹ ਲੇਖ ਪ੍ਰਸਤੁਤ ਹੈ ।

ਮਾਨਵੀ ਸਰੀਰ ਅੰਦਰ ਕੈਲਸ਼ੀਅਮ ਤੱਤ ਇਕ ਪ੍ਰਮੁੱਖ ਖਣਿਜ ਤੱਤ ਹੈ । ਸਰੀਰ ਦੇ ਵਜ਼ਨ ਦਾ 1·5—2·0 ਪ੍ਰਤੀਸ਼ਤ ਭਾਗ ਕੈਲਸ਼ੀਅਮ ਤੱਤ ਹੁੰਦਾ ਹੈ । ਇਕ ਬੱਚੇ ਦੇ ਜਨਮ ਸਮੇਂ 25-30 ਗਰਾਮ ਤੱਕ ਕੈਲਸ਼ੀਅਮ ਹੁੰਦਾ ਹੈ ਜਦੋਂ ਕਿ 50-70 ਕਿਲੋ ਵਜ਼ਨੀ ਸਰੀਰ ਵਿਚ ਕੈਲਸ਼ੀਅਮ ਦੀ ਮਾਤਰਾ 850-1400 ਗਰਾਮ ਤੱਕ ਹੋ ਸਕਦੀ ਹੈ । ਇਸ ਮਾਤਰਾ ਦਾ 99% ਭਾਗ ਕੇਵਲ ਹੱਡੀਆਂ ਵਿਚ ਹੀ ਹੁੰਦਾ ਹੈ ਜੋ ਹੱਡੀਆ ਨੂੰ ਲਚਕਦਾਰ ਬਣਾਉਣ ਵਿਚ ਸਹਾਇਕ ਹੁੰਦਾ ਹੈ । ਬਾਕੀ 1% ਇਕ ਲਿਟਰ ਵਿਚ 100 ਮਿਲੀਗਰਾਮ ਦੇ ਹਿਸਾਬ ਨਾਲ ਖੂਨ ਵਿਚ ਸ਼ਾਮਲ ਹੁੰਦਾ ਹੈ, ਜੋ ਮਨੁੱਖੀ ਪਿੰਜਰ ਢਾਂਚੇ ਤੇ ਖੂਨ ਵਿਚ ਇਕ ਗਤੀਸ਼ੀਲ ਸਮਤੋਲ ਬਣਾਈ ਰੱਖਣ ਵਿਚ ਆਪਣੀ ਭੂਮਿਕਾ ਨਿਭਾਉਂਦਾ ਹੈ । ਦੰਦਾਂ ਅਤੇ ਹੱਡੀਆਂ ਦੇ ਬਣੇ ਰਹਿਣ ਅਤੇ ਖੂਨ ਦੇ ਗਾੜ੍ਹੇ ਕਰਨ ਲਈ ਇਸ ਦਾ ਯੋਗਦਾਨ ਅਹਿਮ ਹੈ । ਸਰੀਰ ਦੇ ਨਸ-ਪੱਠਿਆਂ ਤੇ ਵਾਲਾਂ ਦੇ ਬਰੀਕ ਮੁਸਾਮਾਂ ਦੇ ਬਣੇ ਰਹਿਣ ਲਈ ਵੀ ਸਹਾਇਕ ਹੁੰਦਾ ਹੈ । ਪੱਠਿਆਂ ਦੀ ਸ਼ਕਤੀ ਦੇ ਬਣੇ ਰਹਿਣ ਲਈ ਇਹ ਜੀਵਾਣੂੰ ਰਹਿਤ ਦ੍ਰਵ ਪ੍ਰਦਾਨ ਕਰਦਾ ਹੈ । ਕਹਿਣ ਦਾ ਭਾਵ ਹੈ ਕਿ ਸਰੀਰਕ ਕ੍ਰਿਆ ਦੀ ਹੋਂਦ ਲਈ ਕੈਲਸ਼ੀਅਮ ਤੱਤ ਇਕ ਅਤੀ ਲੋੜੀਂਦਾ ਪਦਾਰਥ ਹੈ ।

ਸਰੀਰ ਵਿਚ ਇਸ ਤੱਤ ਦੀ ਉਚਿਤ ਪ੍ਰਾਪਤੀ ਲਈ ਕਿਸ ਵਿਸ਼ੇਸ਼ ਖਾਧ ਖੁਰਾਕ ਦਾ ਧਿਆਨ ਰੱਖਿਆ ਜਾਵੇ ਇਹ ਵੀ ਵਿਚਾਰ-ਅਧੀਨ ਲੇਖ ਦਾ ਮੁੱਦਾ ਹੈ । ਕੈਲਸ਼ੀਅਮ ਪ੍ਰਾਪਤੀ ਲਈ ਦੁੱਧ ਸਭ ਤੋਂ ਵੱਡਾ ਸਰੋਤ ਹੈ ਗਾਂ ਦੇ ਇਕ ਲੀਟਰ ਦੁੱਧ ਵਿਚ 1200 mg ਕੈਲਸ਼ੀਅਮ ਤੱਤ ਪ੍ਰਦਾਨ ਕਰਨ ਦੀ ਸ਼ਕਤੀ ਹੁੰਦੀ ਹੈ ਜਦੋਂ ਕਿ ਇੰਨੀ ਮਾਤਰਾ ਦੇ ਮਾਨਵੀ ਦੁੱਧ ਵਿਚੋਂ ਕੇਵਲ 300 mg ਕੈਲਸ਼ੀਅਮ ਤੱਤ ਪ੍ਰਾਪਤ ਹੁੰਦਾ ਹੈ । ਸਰ੍ਹੋਂ ਦਾ ਸਾਗ, ਸੋਇਆਬੀਨ ਅਤੇ ਹੋਰ ਪੱਤਿਆਂ ਵਾਲੀਆਂ ਸਬਜੀਆਂ ਵਿਚ ਕੈਲਸ਼ੀਅਮ ਤੱਤ ਬਹੁਤ ਮਾਤਰਾ ਵਿਚ ਮਿਲਦਾ ਹੈ । ਕੇਵਲ ਇਕ ਸਾਬਤ ਪੇਠੇ ਵਿਚ 800 mg ਕੈਲਸ਼ੀਅਮ ਤੱਤ ਦੀ ਸ਼ਕਤੀ ਹੁੰਦੀ ਹੈ । ਪਰ ਦੇਖਣ ਵਾਲੀ ਗੱਲ ਇਹ ਹੈ ਕਿ ਉਪਰੋਕਤ ਸ਼ਬਜ਼ੀਆਂ ਦੀ ਵਰਤੋਂ ਕਰਨ ਸਮੇਂ ਖਟਾਸ, ਚਟਣੀਆਂ ਅਤੇ ਵਿਸ਼ੈਲੇ ਮਸਾਲਿਆਂ ਦੀ ਵਰਤੋਂ ਨਾ ਕੀਤੀ ਜਾਵੇ । ਮੀਟ ਅਤੇ ਮੁਰਗੇ ਦੇ ਮੋਟੇ ਮਾਸ ਵਿਚ ਵੀ ਕੈਲਸ਼ੀਅਮ ਦੀ ਮਾਤਰਾ ਬਹੁਤ ਹੁੰਦੀ ਹੈ । ਸੁੱਕੇ ਮੇਵਿਆਂ ਵਿਚ ਦਾਖ ਮੁਨੱਕਾ, ਖੁਰਮਾਨੀ, ਖਜੂਰ, ਛੁਹਾਰੇ ਆਦਿ ਵੀ ਕੈਲਸ਼ੀਅਮ ਦੇ ਭੰਡਾਰ ਹਨ । ਅਨਾਜ ਵਿਚ ਅੰਕੁਰਿਤ ਹੋਏ ਖਾਧ-ਪਦਾਰਥ ਵੀ ਕੈਲਸ਼ੀਅਮ ਦੇ ਸਰੋਤ ਹਨ । ਜਦੋਂ ਕਿ ਚਾਵਲਾਂ ਵਿਚ ਕੈਲਸ਼ੀਅਮ ਬਹੁਤ ਘੱਟ ਮਾਤਰਾ ਵਿਚ ਪਾਇਆ ਜਾਂਦਾ ਹੈ । ਚੂਨੇ ਲੱਗੇ ਪਾਨ ਦੇ ਪੱਤੇ ਜਿਸ ਨੂੰ ਭਾਰਤ ਵਿਚ ਫੈਸ਼ਨ ਵਜੋਂ ਸ਼ੌਕ ਨਾਲ ਖਾਧਾ ਜਾਂਦਾ ਹੈ, ਵਿਚ ਵੀ ਕੈਲਸ਼ੀਅਮ ਦੀ ਭਰਮਾਰ ਹੁੰਦੀ ਹੈ ।

ਇਕ ਤਦਰੁਸਤ ਸਰੀਰ ਲਈ ਰੋਜ਼ਾਨਾ ਹੇਠ ਲਿਖੇ ਅਨੁਸਾਰ ਕੈਲਸ਼ੀਅਮ ਤੱਤ ਦੀ ਲੋੜ ਰਹਿੰਦੀ ਹੈ ।

| **ਅਵਸਥਾ** | **ਮਿਲੀਗ੍ਰਾਮ/ਪ੍ਰਤੀ ਦਿਨ** |
|---|---|
| ਬਾਲਗ : ਪੁਰਸ਼ ਅਤੇ ਇਸਤਰੀ | 400-500 |
| ਗਰਭ ਅਵੱਸਥਾ ਅਤੇ ਦੁੱਧ ਪਿਲਾਉਣ ਦੇ ਦਿਨ | 1000 |
| ਦੁੱਧ ਪੀਂਦੇ ਬੱਚੇ ਲਈ | 500-600 |
| ਬਚੇ : ਉਮਰ 1 ਤੋਂ 9 ਸਾਲ | 400-500 |
| 10 ਤੋਂ 15 ਸਾਲ | 600-700 |
| 16 ਤੋਂ 19 ਸਾਲ | 500-600 |

ਭਾਵੇਂ ਕੇਵਲ ਕੈਲਸ਼ੀਅਮ ਤੱਤ ਦੀ ਸਰੀਰ ਵਿਚ ਇਕਦਮ ਘਾਟ ਜਾਂ ਵਾਧੇ ਕਾਰਨ ਕਿਸੇ ਭਿਆਨਕ ਬਿਮਾਰੀ ਦੇ ਲੱਗਣ ਦੇ ਕੋਈ ਆਸਾਰ ਨਹੀਂ ਹੁੰਦੇ ਪਰ ਇਸ ਦੇ ਨਾਲ-ਨਾਲ ਵਿਟਾਮਿਨ ਡੀ ਦੀ ਘਾਟ ਦੇ ਹੋ ਜਾਣ ਕਾਰਨ ਨਿਮਨਲਿਖਤ ਬਿਮਾਰੀਆਂ ਆ ਘੇਰਦੀਆਂ ਹਨ । ਕੈਲਸ਼ੀਅਮ ਮੁਕੰਮਲ ਰੂਪ ਵਿਚ ਆਂਦਰਾਂ ਰਾਹੀਂ ਜਜ਼ਬ ਹੁੰਦਾ ਹੈ ਤੇ ਇਸ ਦੇ ਜਜ਼ਬ ਹੋਣ ਲਈ ਵਿਟਾਮਿਨ ਡੀ ਇਸ ਲਈ ਸਹਾਇਕ ਸੂਤਰ ਵਜੋਂ ਕਾਰਜ ਕਰਦਾ ਹੈ ।

ਆਮ ਤੌਰ ਤੇ ਕੈਲਸ਼ੀਅਮ ਦੀ ਲਗਾਤਾਰ ਘਾਟ ਅਤੇ ਵਿਟਾਮਿਨ ਡੀ ਦੀ ਉਚਿਤ ਮਾਤਰਾ ਵਿਚ ਉਪਲਬਧੀ ਨਾ ਹੋਣ ਦੀ ਸੂਰਤ ਵਿਚ ਬੱਚਿਆਂ ਨੂੰ ਸੋਕੜੇ ਅਤੇ ਬਾਲਗਾਂ ਨੂੰ ਇਸੇ ਕਿਸਮ ਦੀ ਇਕ OSTEMALCIA ਨਾਮੀਂ ਬਿਮਾਰੀਆਂ ਲੱਗ ਜਾਂਦੀਆਂ ਹਨ ।

**ਸੋਕੜਾ**—ਬੱਚਿਆਂ ਵਿਚ ਸੋਕੜੇ ਦੀ ਬਿਮਾਰੀ ਆਮ ਤੌਰ ਤੇ ਉਦੋਂ ਆ ਚੰਬੜਦੀ ਹੈ ਜਦੋਂ ਦੁੱਧ ਚੁੰਘਦੇ ਬੱਚੇ ਅੰਦਰ ਕੈਲਸ਼ੀਅਮ ਤੇ ਫਾਸਫੋਰਸ ਲੈਣ ਦੀ ਕਿਰਿਆ ਦੇ ਅਮਲ ਲਈ ਵਿਟਾਮਿਨ ਡੀ ਦੀ ਮਾਤਰਾ ਸੰਤੋਸ਼ਜਨਕ ਨਾ ਰਹੇ । ਮਾਤਾ ਦੇ ਦੁੱਧ ਤੇ ਓਪਰੇ ਦੁੱਧ ਵਿਚ ਵਿਟਾਮਿਨ ਡੀ ਦੀ ਯੋਗ ਮਾਤਰਾ ਦੀ ਘਾਟ ਕਾਰਨ ਅਤੇ ਵਿਟਾਮਿਨ ਡੀ ਦੇ ਕਿਸੇ ਹੋਰ ਸਰੋਤ ਰਾਹੀਂ ਨਾ ਦਿੱਤੇ ਜਾਣ ਕਾਰਨ ਦੁੱਧ ਚੁੰਘਦੇ ਬੱਚੇ ਲਈ ਪਹਿਲੇ ਸਾਲ ਦੌਰਾਨ ਹੀ ਸੋਕੜੇ ਦੀ ਬਿਮਾਰੀ ਦੇ ਸ਼ਿਕਾਰ ਹੋ ਜਾਣ ਦੇ ਆਸਾਰ ਬਣੇ ਰਹਿੰਦੇ ਹਨ । ਮੌਸਮੀ ਕਾਰਨਾਂ ਜਾਂ ਫਿਰ ਪਾਲਕਾਂ ਦੀ ਅਗਿਆਨਤਾ ਕਾਰਨ ਸਾਲ ਤੋਂ ਛੋਟੀ ਉਮਰ ਦੇ ਬੱਚੇ ਨੂੰ ਸੂਰਜੀ ਰੋਸ਼ਨੀ ਤੋਂ ਪਰ੍ਹੇ ਰੱਖਣ ਕਾਰਨ ਵੀ ਵਿਟਾਮਿਨ ਡੀ ਦੀ ਘਾਟ ਹੋ ਜਾਂਦੀ ਹੈ ਪਰੰਤੂ ਸਾਲ ਤੋਂ ਉਤਰ ਹੋ ਜਾਣ ਤੇ ਬੱਚੇ ਵਿਚ ਫੁਦਕਨ ਦੀ ਸ਼ਕਤੀ ਖੁਦ-ਬ-ਖੁਦ ਆ ਜਾਣ ਤੇ ਸੂਰਜੀ ਪ੍ਰਕਾਸ਼ ਦੀ ਪੂਰੀ ਮਾਤਰਾ ਮਿਲ ਜਾਣ ਤੇ ਬੱਚਾ ਤੰਦਰੁਸਤ ਹੋ ਜਾਂਦਾ ਹੈ । ਕਣਕ ਦੇ ਆਟੇ ਦੀ ਰੋਟੀ ਦੀ ਅਧਿਕ ਮਾਤਰਾ ਵਿਚ ਕੈਲਸ਼ੀਅਮ ਦੇ ਜਜ਼ਬ ਹੋਣ ਦੀ ਕਿਰਿਆ ਵਿਚਲੀ ਰੁਕਾਵਟ ਨੂੰ ਦੂਰ ਕਰਦੀ ਹੈ । ਸਮੇਂ ਤੋਂ ਪਹਿਲਾਂ ਹੋਏ ਬੱਚਿਆਂ ਵਿਚ ਵੀ ਸੋਕੜੇ ਦੀ ਬਿਮਾਰੀ ਹੋ ਜਾਂਦੀ ਹੈ । ਐਂਟੀ-ਐਪੀਲੈਪਟਿਕ ਦਵਾਈਆਂ ਦੀ ਵਧੇਰੇ ਮਾਤਰਾ ਕਾਰਨ ਬੱਚਿਆਂ ਵਿਚ ਸੋਕੜੇ ਤੇ ਬਾਲਗਾਂ ਵਿਚ ਔਸਟੋਮਾਲਸੀਆ ਨਾਮਕ ਬਿਮਾਰੀ ਲੱਗ ਜਾਂਦੀ ਹੈ ।

ਸੋਕੜੇ ਦੇ ਸ਼ਿਕਾਰ ਬੱਚੇ ਭਾਵੇਂ ਯਥਾਯੋਗ ਮਾਤਰਾ ਵਿਚ ਕੈਲੋਰੀਜ਼ ਲੈਂਦੇ ਅਤੇ ਖਾਧ-ਖੁਰਾਕ ਖਾਂਦੇ ਹਨ ਪਰ ਫਿਰ ਵੀ ਬੇਚੈਨ, ਢਿੱਲੇ ਪੱਠਿਆਂ ਵਾਲੇ, ਰਿਆੜੀ ਤੇ ਪਾਂਡੇ ਰੰਗ ਦੇ ਨਜ਼ਰ ਆਉਣ ਲੱਗ ਪੈਂਦੇ ਹਨ । ਉਹਨਾਂ ਦਾ ਪੇਟ ਵੀ ਬਾਹਰ ਨੂੰ ਉਭਰ ਆਉਂਦਾ ਹੈ । ਸਾਹ ਲੈਣ ਦੀ ਕ੍ਰਿਆ ਤੇ ਪੇਟ ਵਿਚਲੀਆ ਆਂਦਰਾਂ ਵਿਚ ਵਿਗਾੜ ਅਤੇ ਵਿਕਾਰ ਪੈਦਾ ਹੋ ਜਾਂਦਾ ਹੈ । ਬੱਚੇ ਦਾ ਵਿਕਾਸ ਰੁਕ ਜਾਂਦਾ ਹੈ ਅਤੇ ਦੰਦਾਂ ਦਾ ਨਿਕਲਣਾ ਲੇਟ ਹੋ ਜਾਂਦਾ ਹੈ । ਬੱਚਾ ਉੱਠਣ-ਬੈਠਣ ਫੁਦਕਣ ਅਤੇ ਤੁਰਨ ਵਿਚ ਤਕਲੀਫ ਮਹਿਸੂਸ ਕਰਦਾ ਹੈ ।

OSTEMALCIA—ਇਹ ਇਕ ਅਜਿਹੀ ਬਿਮਾਰੀ ਦੇ ਜਿਸ ਨਾਲ ਸਰੀਰ ਹਮੇਸ਼ਾ ਟੁੱਟਦਾ ਰਹਿੰਦਾ ਹੈ । ਕਮਰ ਵਿਚੋਂ ਜਾਨਤੋੜ ਪੀੜਾਂ ਨਿਕਲਦੀਆਂ ਹਨ । ਹੱਡੀਆਂ ਨੂੰ ਦਬਾਉਣ ਤੇ ਦਰਦ ਮਹਿਸੂਸ ਹੁੰਦਾ ਰਹਿੰਦਾ ਹੈ । ਪੱਠਿਆਂ ਵਿਚ ਕਮਜ਼ੋਰੀ ਆ ਜਾਂਦੀ ਹੈ । ਪੌੜੀਆਂ ਚੜ੍ਹਨ ਉਤਰਨ ਵਿਚ ਤਕਲੀਫ ਮਹਿਸੂਸ ਹੁੰਦੀ ਹੈ । ਸਾਧਾਰਨ ਤੌਰ ਵਿਚ ਤਬਦੀਲੀ ਆ ਜਾਂਦੀ ਹੈ । ਸਰੀਰ ਵਿਚ ਕੜੱਲਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ, ਅਤੇ ਚਿਹਰੇ ਤੇ ਖਿੱਚਾਂ ਪੈਣ ਲੱਗਦੀਆਂ ਹਨ । ਸਰੀਰਕ ਅੰਗਾਂ ਦੇ ਟੁੱਟਣ ਦਾ ਖਤਰਾ



ਬਣਿਆ ਰਹਿੰਦਾ ਹੈ। ਇਸ ਦਾ ਇਕੋ ਇਕ ਕਾਰਨ ਸਰੀਰ ਵਿਚ ਕੈਲਸ਼ੀਅਮ ਅਤੇ ਵਿਟਾਮਿਨ ਡੀ ਦੀ ਘਾਟ ਕਾਰਨ ਹੱਡੀਆਂ ਵਿਚਲੀ ਲਚਕ ਦਾ ਘਟਕੇ ਪੋਲ ਪੈ ਜਾਂਦੀ ਹੈ । ਇਹ ਬਿਮਾਰੀ ਕੁਝ ਸਮਾਂ ਪਹਿਲਾਂ ਪਰਦੇ ਦੀ ਰਸਮ ਵਾਲੇ ਦੇਸ਼ਾਂ ਦੀਆਂ ਇਸਤਰੀਆਂ ਅਤੇ ਘਰ ਦੀ ਚਾਰਦਵਾਰੀ ਵਿਚ ਸੂਰਜੀ ਰੋਸ਼ਨੀ ਤੋਂ ਵਾਂਝੇ ਰਹਿਣ ਵਾਲੀਆਂ ਇਸਤਰੀਆਂ ਵਿਚ ਆਮ ਪਾਈ ਜਾਂਦੀ ਸੀ । ਇਸ ਬਿਮਾਰੀ ਦੇ ਆਸਾਰ ਗਰਭ ਅਵਸਥਾ ਸਮੇਂ ਦੌਰਾਨ ਵੀ ਵਧੇਰੇ ਪ੍ਰਗਟ ਹੁੰਦੇ ਹਨ ।

ਉਪਰੋਕਤ ਬਿਮਾਰੀਆਂ ਤੋਂ ਬਚਾਉ ਲਈ ਮੋਟੇ ਤੌਰ ਤੇ ਉਪਯੁਕਤ ਮਾਤਰਾ ਵਿਚ ਬੱਚਿਆਂ ਨੂੰ ਦੁੱਧ ਪਿਲਾਉਣਾ, ਆਸ ਪਾਸ ਦੀ ਗੰਦਗੀ ਤੋਂ ਦੂਰ ਰੱਖਣਾ, ਖੁੱਲੇ ਹਵਾਦਾਰ ਤੇ ਸਿੱਧੀ ਸੂਰਜੀ ਰੋਸ਼ਨੀ ਵਾਲੇ ਘਰਾਂ ਵਿਚ ਆਵਾਸ ਦਾ ਪ੍ਰਬੰਧ ਕਰਨਾ ਜ਼ਰੂਰੀ ਹੈ । ਬੱਚਿਆਂ ਦੀਆਂ ਬਿਮਾਰੀਆਂ ਦੇ ਮਾਹਿਰ ਦੀ ਰਾਇ ਅਨੁਸਾਰ ਵਿਟਾਮਿਨ ਡੀ ਦੀ ਪੂਰੀ ਮਾਤਰਾ ਪ੍ਰਦਾਨ ਕਰਨਾ ਅਤੇ ਦੁੱਧ ਅਤੇ ਦੁੱਧ ਤੋਂ ਪ੍ਰਾਪਤ ਵਸਤੂਆਂ ਦੇ ਸਮਾਨਾਂਤਰ ਰੋਗ ਨਿਰੋਧਕ ਵਿਟਾਮਿਨ ਡੀ ਦੇਣੇ ਵੀ ਲਾਭਵੰਦ ਹੈ ।

ਸਰੀਰ ਵਿਚ ਕੈਲਸ਼ੀਅਮ ਦੀ ਘਾਟ ਕਿਉਂ ਹੋ ਜਾਂਦੀ ਹੈ ? ਕੈਲਸ਼ੀਅਮ ਦਾ 99% ਹਿੱਸਾ ਪਿੰਜਰ ਵਿਚ ਹੀ ਖਪਤ ਹੁੰਦਾ ਹੈ ਅਤੇ ਬਾਕੀ 1% ਕੈਲਸ਼ੀਅਮ ਸਰੀਰ ਵਿਚਲੇ ਸੈਲਾਂ ਦੇ ਤਰਲ ਨੂੰ ਸਾਂਭਣ ਲਈ ਸੁਰੱਖਿਆ ਪ੍ਰਦਾਨ ਕਰਨ ਦਾ ਕੰਮ ਕਰਦਾ ਹੈ । ਇਹ ਇਕਸੁਰਤਾ ਬਣੀ ਰਹਿਣੀ ਬਹੁਤ ਜ਼ਰੂਰੀ ਹੈ ਪਰ ਕਈ ਵਾਰ ਜਦੋਂ ਇਹ ਸੰਗਮ ਭੰਗ ਹੁੰਦਾ ਹੈ ਤਾਂ ਪੈਰਾਥਾਈਰਾਈਡ ਹਾਰਮੋਨ ਪਿੰਜਰ ਵਿਚਲੀ ਕੈਲਸ਼ੀਅਮ ਨੂੰ ਨਿਗਲਣਾ ਸ਼ੁਰੂ ਕਰ ਦਿੰਦਾ ਹੈ । ਅਤੇ ਪੈਦਾ ਹੋਇਆ ਵਿਕਾਰ ਪਿੰਜਰ ਵਿਚਲੀ ਕੈਲਸ਼ੀਅਮ ਵਿਚੋਂ ਆਪਣਾ ਹਿੱਸਾ ਬਟੋਰਨਾ ਸ਼ੁਰੂ ਕਰ ਦਿੰਦਾ ਹੈ । ਇਕ ਸਾਧਾਰਨ ਸਰੀਰ ਵਿਚੋਂ ਰੋਜ਼ਾਨਾ 400-500 mg ਕੈਲਸ਼ੀਅਮ ਗੁਦਾ ਤਿਆਗ ਅਤੇ ਆਹਾਰ ਪਾਚਣ ਕਾਰਜਵਿਧੀ ਦੇ ਅਮਲ ਦੌਰਾਨ ਖਾਰਜ/ਖਪਤ ਹੋ ਜਾਂਦਾ ਹੈ । ਪਰੰਤੂ ਕੁਝ ਨਿਮਨ ਕਾਰਨਾਂ ਕਰਕੇ ਇਸਦੀ ਰੋਜ਼ਾਨਾਂ ਖਪਤ ਮਾਤਰਾ ਹੋਰ ਵੀ ਵਧ ਜਾਂਦੀ ਹੈ :—

1. ਇਸਤਰੀਆਂ ਵਿਚ ਅਜਕਲ ਜੋ ਵਜਣ ਘਟਾਉਣ ਦੀ ਅਤੇ ਸਰੀਰ ਪਤਲਾ ਕਰਨ ਦੀ ਪ੍ਰਵਿਰਤੀ ਸ਼ੁਰੂ ਹੋਈ ਹੈ ਦੇ ਕਾਰਨਾਂ ਕਰਕੇ ਖਾਧੀ ਜਾਣ ਵਾਲੀ ਖੁਰਾਕ ਵਿਚ ਕੈਲਸ਼ੀਅਮ ਦੀ ਮਾਤਰਾ ਘੱਟ ਹੋ ਜਾਂਦੀ ਹੈ ।

2. ਗਰਭ ਅਵਸਥਾ ਦੌਰਾਨ ਭਰੂਨ ਦੇ ਵਿਕਾਸ ਲਈ ਰੋਜ਼ਾਨਾ 400 mg ਕੈਲਸ਼ੀਅਮ ਦੀ ਅਧਿਕ ਲੋੜ ਵਧ ਜਾਂਦੀ ਹੈ ਅਤੇ ਦੁੱਧ ਪਿਲਾਉਣ ਦੇ ਸਮੇਂ ਦੌਰਾਨ ਵੀ 300 mg ਕੈਲਸ਼ੀਅਮ ਪ੍ਰਤੀ ਦਿਨ ਦੀ ਲੋੜ ਵਧ ਜਾਂਦੀ ਹੈ ।

ਇਸ ਦੇ ਨਾਲ-ਨਾਲ ਕੁਝ ਖੁਰਾਕ-ਮਾਹਰਾਂ ਦਾ ਵਿਚਾਰ ਹੈ ਕਿ ਭਾਰਤੀ ਆਹਾਰ ਵਿਚ ਦੁੱਧ ਦੀ ਵਰਤੋਂ ਵਿਕਸਿਤ ਦੇਸ਼ਾਂ ਮੁਕਾਬਲਾਤਨ ਘੱਟ ਹੈ । ਭਾਰਤ ਵਿਚ ਸਾਡੀ ਖੁਰਾਕ ਦੀ ਵਰਤੋਂ ਵਿਚ ਖੇਤਰੀ ਵਿਭਿੰਨਤਾ ਕਾਰਨ ਵੀ ਕਿਸੇ ਮਿਸਾਲੀ ਆਹਾਰ ਦਾ ਨਿਸ਼ਚਿਤ ਅੰਦਾਜ਼ਾ ਲਾਉਣਾ ਸੁਖਾਣਾ ਕੰਮ ਨਹੀਂ ਪਰੰਤੂ ਫਿਰ ਵੀ ਇਹ ਇਕ ਸੱਚਾਈ ਹੈ ਕਿ ਸਾਡੀ ਰੋਜ਼ਾਨਾ ਨਿਯਮਤ ਖੁਰਾਕ ਤੇ ਆਧਾਰਿਤ ਹੋਣ ਕਰਕੇ ਕੈਲਸ਼ੀਅਮ ਦੀ ਮਾਤਰਾ ਘੱਟ ਹੋ ਜਾਂਦੀ ਹੈ । ਚਾਵਲ ਖਾਣ ਵਾਲੇ ਲੋਕਾਂ ਵਿਚ ਕੈਲਸ਼ੀਅਮ ਦੀ ਮਾਤਰਾ ਘਟ ਜਾਂਦੀ ਹੈ । ਪਰੰਤੂ ਦੁੱਧ ਅਤੇ ਦੁੱਧ ਤੋਂ ਪ੍ਰਾਪਤ ਵਸਤੂਆਂ ਦਹੀ, ਪਨੀਰ ਆਦਿ ਵਿਚ ਕੈਲਸ਼ੀਅਮ ਝਟਪਟ ਖੂਨ ਵਿਚ ਜ਼ਜ਼ਬ ਹੋ ਜਾਂਦਾ ਹੈ । ਜਦੋਂ ਕਿ ਅਨਾਜ ਫਲਾਂ ਅਤੇ ਸਬਜ਼ੀਆ ਵਿਚ ਖਟਾਸ ਅਤੇ ਰੇਸ਼ੇ ਦੀ ਮੌਜੂਦਗੀ ਕਾਰਨ ਸਰੀਰ ਨੂੰ ਘੱਟ ਮਾਤਰਾ ਵਿਚ ਕੈਲਸ਼ੀਅਮ ਪ੍ਰਾਪਤ ਹੁੰਦਾ ਹੈ ।

ਉਪਰੋਕਤ ਵਿਸਥਾਰ ਤੋਂ ਸਾਨੂੰ ਭਲੀ-ਭਾਂਤ ਇਸ ਨਤੀਜੇ ਤੇ ਪੁੱਜਣਾ ਚਾਹੀਦਾ ਹੈ ਕਿ ਸਾਡੇ ਸਰੀਰ ਦੀ ਤੰਦਰੁਸਤੀ ਦੀ ਬਹਾਲੀ ਲਈ ਸਾਨੂੰ ਘੱਟ ਤੋਂ ਘੱਟ 750 ਤੋਂ 1000 mg ਕੈਲਸ਼ੀਅਮ ਤੱਤ ਦੀ ਪ੍ਰਾਪਤੀ ਨੂੰ ਆਧਾਰ ਬਣਾ ਕੇ ਆਪਣੇ ਸਰੀਰ ਲਈ ਭੋਜਨ ਦੀ ਚੋਣ ਕਰਨੀ ਚਾਹੀਦੀ ਹੈ ਤਾਂ ਜੋ ਪੈਦਾ ਹੋਣ ਵਾਲੇ ਅਣਚਾਹੇ ਕਸ਼ਟ ਤੋਂ ਬਚਣ ਦਾ ਅਗਾਊਂ ਹੀ ਹੱਲ ਹੋ ਜਾਵੇ ।

**ਅਸ਼ੋਕ ਚਾਵਲਾ**
**ਨੇੜੇ ਸਰਕਾਰੀ ਬਾਗ,**
**ਕੋਟਕਪੂਰਾ—151204**

### ਹੱਡ ਬੀਤੀਆਂ—ਜੱਗ ਬੀਤੀਆਂ

# ਫਿਰ ਮੈਂ ਕਦੇ ਨਹੀਂ ਡਰਿਆ

—ਤ੍ਰਿਲੋਚਨ ਸਿੰਘ

ਸਾਡੇ ਪਿੰਡ ਦੇ ਸਕੂਲ ਲਾਗੇ ਇਕ ਬਹੁਤ ਹੀ ਪੁਰਾਣੀ ਜਿਹੀ ਕਬਰ ਹੁੰਦੀ ਸੀ। ਲੋਕ ਇਸਨੂੰ 'ਬਾਬਾ ਸ਼ਹੀਦ ਗਾਜ਼ੀ' ਦੀ ਸਮਾਧ ਕਹਿੰਦੇ ਸਨ। ਨਿਆਣੇ ਹੁੰਦਿਆਂ ਸਾਨੂੰ ਇਸ ਕਬਰ ਕੋਲ ਜਾਣ ਤੋਂ ਬਹੁਤ ਡਰ ਲੱਗਿਆ ਕਰਦਾ ਸੀ। ਵੀਰਵਾਰ ਨੂੰ ਮੇਰੇ ਪਿੰਡ ਦੀਆਂ ਬਜ਼ੁਰਗ ਸੁਆਣੀਆਂ ਏਥੇ ਕਣਕ ਦੀਆਂ ਘੁੰਗਣੀਆਂ ਜਾਂ ਇਸਦਾ ਮਰੂੰਡਾ ਬਣਾ ਕੇ ਚੜ੍ਹਾਣ ਜਾਇਆ ਕਰਦੀਆਂ ਸਨ, ਅਸੀਂ ਵੀ ਉਨ੍ਹਾਂ ਦੇ ਨਾਲ ਪ੍ਰਸ਼ਾਦ ਲੈਣ ਲਈ ਇਸ ਕਬਰ ਕੋਲ ਚਲੇ ਜਾਂਦੇ। ਸ਼ਾਮ ਢਲਦੇ ਕਈ ਲੋਕ ਏਥੇ ਦੀਵੇ ਵੀ ਜਗਾ ਜਾਂਦੇ। ਕਬਰ ਕੋਲ ਖੇਡਣ ਸਮੇਂ ਵੀ ਸਾਡੇ ਮਨਾਂ ਵਿਚ ਭੈ ਰਹਿੰਦਾ।

ਪਿੰਡ ਦੇ ਲੋਕਾਂ ਦਾ ਵਿਸ਼ਵਾਸ ਸੀ ਕਿ ਕਿਸੇ ਸਮੇਂ ਇਹ ਬਾਬਾ ਸ਼ੈਤਾਨ ਨਾਲ ਲੜਦਾ ਹੋਇਆ ਏਥੇ ਸ਼ਹੀਦ ਹੋ ਗਿਆ ਸੀ ਤੇ ਲੋਕਾਂ ਉਸਨੂੰ ਏਥੇ ਕਬਰ ਵਿਚ ਦਬਾ ਦਿੱਤਾ। ਉਹ ਕਹਿੰਦੇ ਕਿ ਬਾਬਾ ਮਰਿਆ ਨਹੀਂ ਸਗੋਂ ਕਬਰ ਵਿਚ ਸੁੱਤਾ ਪਿਆ ਹੈ। ਉਹ ਵੀਰਵਾਰ ਰਾਤ ਨੂੰ ਕਬਰ ਵਿਚੋਂ ਬਾਹਰ ਵੀ ਨਿਕਲ ਆਉਂਦਾ ਹੈ ਤੇ ਰੋਹੀ ਵਾਲੇ ਖੇਤਾਂ ਵੱਲ ਨਿਕਲ ਜਾਂਦਾ ਹੈ। ਪਿੰਡ ਵਿਚੋਂ ਲੰਘਦੀ ਚੋਈ ਵਿਚੋਂ ਘੁੰਮਦਿਆਂ ਵੀ ਉਸਨੂੰ ਦੇਖਿਆ ਜਾ ਸਕਦਾ ਹੈ। ਜਿਹੜਾ ਵੀ ਉਸਦੀ ਕਬਰ ਉਪਰ ਚੜ੍ਹੇ ਉਹ ਉਸਨੂੰ ਉਛਾਲ ਕੇ ਪਟਕਾਅ ਮਾਰਦਾ ਹੈ। ਜੇ ਕਰ ਲਗਾਤਾਰ 12 ਵੀਰਵਾਰ ਇਸ ਕਬਰ ਉੱਪਰ ਘੁੰਗਣੀਆਂ ਚੜ੍ਹਾਈਆਂ ਜਾਣ ਤਾਂ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ। ਸਵਰਨਾ ਭਲਵਾਨ ਜਦੋਂ ਵੀ ਕਿਸੇ ਛਿੰਜ ਤੇ ਘੁਲਣ ਲਈ ਜਾਂਦਾ ਉਹ ਪਹਿਲਾਂ ਸ਼ਹੀਦ ਗਾਜ਼ੀ ਦੀ ਕਬਰ ਉਪਰ ਮੱਥਾ ਟੇਕ ਕੇ ਤੁਰਦਾ।

ਕਦੇ ਕਦੇ ਤਾਂ ਲੋਕਾਂ ਦੀਆਂ ਗੱਲਾਂ ਸੁਣ ਕੇ ਰਾਤ ਨੂੰ ਬਾਬੇ ਦੇ ਸੁਫਨੇ ਆਉਣ ਲਗਦੇ। ਪਿੱਪਲ ਹੇਠਾਂ ਧੂਣੀ ਸੇਕਦਿਆਂ ਜਿਹੜੀਆਂ ਗੱਲਾਂ ਸੁਣੀਆਂ ਹੁੰਦੀਆਂ ਉਹ ਰਾਤ ਨੂੰ ਸੁੱਤਿਆ ਕਈ ਵਾਰ ਚੀਕਾਂ ਕਢਾ ਦਿੰਦੀਆਂ—ਔਹ ਹੁਣ ਉਹ ਕਬਰ ਵਿਚੋਂ ਨਿਕਲ ਤੁਰਿਆ ਹੈ...ਔਹ ਹੁਣ ਉਹ ਚੋਅ ਵੱਲ ਜਾ ਰਿਹਾ ਹੈ...ਉਸਦੀਆਂ ਅੱਖਾਂ ਦੋ ਵੱਡੀਆਂ ਟਾਰਚਾਂ ਵਾਂਗ ਬਲ ਰਹੀਆਂ ਹਨ... ਹੁਣ ਉਹ ਕਰਤਾਰਪੁਰੀਆਂ ਦੀ ਝਿੜੀ ਵਿਚ ਜਾ ਬੈਠਾ ਹੈ...ਔਹ ਹੁਣ ਉਹ ਆਪਣੀ ਕਬਰ ਵਿਚ ਵੜ ਰਿਹਾ ਹੈ। ਰਾਤ ਨੂੰ ਚੀਕਾਂ ਮਾਰ ਕੇ ਉਠੇ ਨਿਆਣਿਆਂ ਦੀ ਸੁਖਣਾ ਦੇਣ ਲਈ ਸ਼ਹੀਦ ਗ਼ਾਜੀ ਦੀ ਕਬਰ ਤੇ ਪ੍ਰਸ਼ਾਦ ਚੜ੍ਹਾਇਆ ਜਾਂਦਾ।

ਇਕ ਵੇਰ ਕੁਝ ਲੋਕਾਂ ਨੇ ਕਬਰ ਦੀ ਮੰਦੀ ਹਾਲਤ ਦੇਖ ਕੇ ਉਸਦੀ ਮੁਰੰਮਤ ਕਰਵਾ ਦਿੱਤੀ। ਇਕ ਪਾਸੇ ਉੱਚਾ ਜਿਹਾ ਓਟਾ ਬਣਾ ਦਿੱਤਾ ਗਿਆ। ਜਿਸ ਵਿਚ ਦੀਵੇ ਰੱਖਣ ਦੀਆਂ ਥਾਵਾਂ ਵੀ ਬਣਾਈਆਂ ਗਈਆਂ, ਮੇਰੀ ਗੁਰਮੁਖੀ ਦੀ ਲਿਖਤ ਦੂਜੇ ਮੁੰਡਿਆਂ ਨਾਲੋਂ ਕੁਝ ਚੰਗੀ ਸੀ। ਸੰਗਰਾਦ ਵਾਲੇ ਦਿਨ ਮੈਂ ਭਾਈ ਜੀ ਦੀ ਥਾਂ ਤੇ ਸੰਗਤਾਂ ਨੂੰ ਮਹੀਨਾ ਵੀ ਪੜ੍ਹ ਕੇ ਸੁਣਾ ਦਿੰਦਾ ਸਾਂ। ਬਜ਼ੁਰਗ ਮੈਨੂੰ ਘਰੋਂ ਬੁਲਾ ਕੇ ਲੈ ਗਏ—ਅਖੇ ਬਾਬੇ ਦੀ ਕਬਰ ਤੇ 'ਬਾਬਾ ਸ਼ਹੀਦ ਗ਼ਾਜ਼ੀ' ਉੱਕਰ ਦੇ। ਮੈਂ ਆਪਣੀ ਲਿਖਤ ਨੂੰ ਸੀਮੇਂਟ ਵਿਚ ਉਕਰਨ ਦੀ ਖੁਸ਼ੀ ਵਿਚ ਹੀ ਕਬਰ ਉਪਰ ਜਾ ਚੜ੍ਹਿਆ ਤੇ ਉਸ ਉੱਚੇ ਸਾਰੇ ਓਟੇ ਉਪਰ ਆਲੇ ਭੋਲੇ ਅੱਖਰਾਂ ਵਿਚ ਖੁਦਾਈ ਕਰ ਦਿੱਤੀ। ਲਿਖਣ ਪਿਛੋਂ ਸੋਝੀ ਪਰਤੀ...ਬਾਬਾ ਤਾਂ ਉਲਟਾ ਕੇ ਮਾਰਦਾ ਹੈ...ਪਰ ਮੈਨੂੰ ਤਾਂ ਉਸ ਕੁਝ ਨਹੀਂ ਕਿਹਾ... ਇਹ ਮਿਸਤਰੀ ਵੀ ਤਾਂ ਉਸਦੀ ਛਾਤੀ ਤੇ ਕਈ ਦਿਨ ਬੈਠੇ ਰਹੇ ਹਨ...ਮੇਰਾ ਅੱਧਾ ਭੌਂ ਉਡ ਗਿਆ।

ਫਿਰ ਕੁਝ ਸਾਥੀਆਂ ਨਾਲ ਹੌਂਸਲਾ ਕਰਕੇ ਅਸੀਂ ਚੰਨ ਚਾਨਣੀ ਵਿਚ ਖੇਡਣ ਦੇ ਬਹਾਨੇ ਬਾਬੇ ਨੂੰ ਕਬਰ ਵਿਚੋਂ ਨਿਕਲਦਿਆਂ ਦੇਖਣ ਲਈ ਸਾਰੀ ਸਾਰੀ ਰਾਤ ਉਡੀਕਦੇ ਰਹੇ। ਕਈ ਵੀਰਵਾਰ ਰਾਤਾਂ ਅਸੀਂ ਪਹਿਰਾ ਦਿੱਤਾ—ਪਰ ਬਾਬਾ ਨਾ



ਨਿਕਲਿਆ। ਫਿਰ ਮੇਰਾ ਬਾਕੀ ਰਹਿੰਦਾ ਭੌਂ ਵੀ ਉਡ ਪੁਡ ਗਿਆ। ਮੈਂ ਕਈਆਂ ਮੁੰਡਿਆਂ ਸਾਹਮਣੇ ਛੁੱਟੀ ਸਮੇਂ ਉਸ ਕਬਰ ਤੇ ਜਾ ਬਹਿੰਦਾ ਤੇ ਲਿਖਣ ਪੜ੍ਹਨ ਦਾ ਕੰਮ ਮੁਕਾ ਲੈਂਦਾ।

ਇਸ ਨਿੱਜੀ ਤਜਰਬੇ ਅਤੇ ਸੂਝਵਾਨ ਅਧਿਆਪਕਾਂ ਦੀ ਸੰਗਤ ਨੇ ਮੈਨੂੰ ਕਿਸ਼ੋਰ ਅਵਸਥਾ ਵਿਚ ਹੀ ਕਬਰਾਂ ਵਿਚ ਪਏ ਬਾਬਿਆਂ ਦੇ ਡਰ ਤੋਂ ਉੱਕਾ ਮੁਕਤ ਕਰਕੇ 'ਨਿਰ ਭਓ' ਬਣਾ ਦਿੱਤਾ।

ਫਿਰ ਦਸਵੀਂ ਸ਼੍ਰੇਣੀ ਵਿਚ ਪੜ੍ਹਦਿਆਂ ਮੇਰੇ ਸੁਹਿਰਦ ਅਧਿਆਪਕ ਸ੍ਰ: ਬੱਚਿਤਰ ਸਿੰਘ ਜੀ ਨੇ ਮੇਰੇ ਮਨ ਵਿਚੋਂ ਇਹ ਵਹਿਮ ਕੱਢਿਆ। ਉਨ੍ਹਾਂ ਦੀ ਵਿਗਿਆਨਿਕ ਸੋਚਣੀ ਤੇ ਦ੍ਰਿਸ਼ਟੀ ਨੇ ਮੇਰੇ ਮਨ ਵਿਚੋਂ ਜਿੰਨਾਂ-ਭੂਤਾਂ, ਫ਼ਰਜ਼ੀ ਬਾਬਿਆਂ, ਕਰਾਮਾਤਾਂ ਤੇ ਚਮਤਕਾਰਾਂ ਦਾ ਧੁੰਦ ਗੁਬਾਰ ਉਡਾ ਦਿੱਤਾ। ਉਨ੍ਹਾਂ ਵੀ ਆਪਣੇ ਬਚਪਨ ਵਿਚ ਹੰਢਾਏ ਤਜ਼ਰਬੇ ਤੋਂ ਇਹ 'ਮੁਕਤੀ' ਪ੍ਰਾਪਤ ਕੀਤੀ ਸੀ।

"ਪਿੰਡ ਵਾਲੇ ਕਹਿੰਦੇ ਕਿ ਸ਼ਮਸ਼ਾਨ ਵਿਚ ਰਾਤ ਸਮੇਂ ਬੜਾ ਵੱਡਾ ਦੈਂਤ ਆਉਂਦਾ ਹੈ। ਉਹ ਮੁਰਦਿਆਂ ਨੂੰ ਸਿਵਿਆਂ ਵਿਚੋਂ ਬਾਹਰ ਕੱਢ ਕੇ ਖਾ ਜਾਂਦਾ ਹੈ।..."

ਸਾਡੇ ਅਧਿਆਪਕ ਸੁਣਾ ਰਹੇ ਹੁੰਦੇ..."ਮੈਂ ਨਿਡਰ ਤਾਂ ਪਹਿਲਾਂ ਹੀ ਬਹੁਤ ਸੀ। ਪਰ ਕਦੇ ਕਦੇ ਇਹ ਗੱਲ ਮੈਨੂੰ ਵੀ ਡਰਾ ਜਾਂਦੀ। ਇਕ ਰਾਤ ਸਿਵਾ ਬਲ ਰਿਹਾ ਸੀ ਤੇ ਮੈਂ ਉਸ ਦੈਂਤ ਦੇ ਦਰਸ਼ਨ ਕਰਨ ਦੀ ਠਾਨ ਲਈ। ਸਿਆਲੂ ਰਾਤ ਸੀ। ਮੈਂ ਕਾਲੀ ਕੰਬਲੀ ਦਾ ਝੁੰਬ ਜਿਹਾ ਮਾਰ ਕੇ ਬਲਦੇ ਸਿਵੇ ਵੱਲ ਤੁਰ ਪਿਆ। ਮਨ ਵਿਚ ਉਹ ਦੈਂਤ ਦਾ ਕਿਆਸ ਉਭਰ ਰਿਹਾ ਸੀ... ਲੰਮਾ ਸਾਰਾ ਸਰੀਰ, ਲੰਮੀਆ-ਲੰਮੀਆਂ ਜੱਤਲ ਬਾਹਾਂ, ਖੁਰਪੇ ਵਰਗੇ ਦੰਦ, ਤੁੰਗਲੀ ਵਰਗੀਆਂ ਨਹੁੰਦਰਾਂ, ਸਿਵੇ ਵਰਗੀਆਂ ਬਲਦੀਆਂ ਅੱਖਾਂ...ਹਨੇਰੀ ਰਾਤ ਵਿਚ ਮੇਰਾ ਡਰ ਵਧਣ ਲੱਗਾ। ਰਾਹ ਵਿਚ ਜੇਕਰ ਕਾਨਿਆਂ ਦੇ ਸਿਰਵਾੜ ਵੀ ਜ਼ਰਾ ਹਿਲਦੇ ਤਾਂ ਮੇਰਾ ਤ੍ਰਾਹ ਨਿਕਲ ਜਾਂਦਾ। ਮੈਨੂੰ ਲੱਗੇ ਜਿਵੇਂ ਹੁਣੇ ਉਹ ਮੈਨੂੰ ਫੜ ਕੇ ਨਿਗਲ ਜਾਵੇਗਾ। ਤਾਂਹੀਉਂ ਸਾਹਮਣੇ ਕੀ ਦੇਖਦਾਂ ਹਾਂ ਕਿ ਇਕ ਲੰਮਾ ਜਿਹਾ ਆਕਾਰ ਮੇਰੇ ਵੱਲ ਵਧ ਰਿਹਾ ਹੈ। ਉਸਦੀਆਂ ਲੰਮੀਆਂ ਬਾਹਾਂ ਮੇਰੇ ਵੱਲ ਉੱਲਰ ਰਹੀਆਂ ਹਨ। ਕਾਲਾ ਸਿਆਹ ਰਿੱਛ ਵਰਗਾ ਆਕਾਰ...ਮੈਨੂੰ ਤ੍ਰੇਲੀਆਂ ਛੁਟ ਗਈਆਂ। ਹੁਣ ਮਰੇ...।"

"ਇਕ ਦਮ ਖਿਆਲ ਪਰਤਿਆ ਕਿ ਹੁਣ ਜੇ ਕਰ ਦੌੜਿਆ, ਤਾਂ ਵੀ ਇਸ ਮੈਨੂੰ ਨਹੀਂ ਛੱਡਣਾ। ਡਰ ਨਾਲ ਆਵਾਜ਼ ਵੀ ਨਾ ਨਿਕਲੇ। ਮਰਨਾ ਤਾਂ ਹੁਣ ਹੈ ਹੀ ਕਿਉਂ ਨਾ...ਤੇ ਮੈਂ ਦੌੜ ਕੇ ਉਸ ਉਪਰ ਜਾ ਟੁੱਟਿਆ...ਉਸਨੂੰ ਜਦੋਂ ਜੱਫਾ ਮਾਰਿਆ ਤਾਂ ਇਹ ਸੁੱਕੇ ਹੋਏ ਰੁੱਖ ਦਾ ਇਕ ਮੁੱਢ ਸੀ। ਅਸਲ ਵਿਚ ਸਾਡੇ ਆਪਣੇ ਮਨ ਦੀ ਕਲਪਨਾ ਚਿੱਤਰ ਆਕਾਰ ਹੀ ਸਾਹਮਣੇ ਉਭਰ ਆਉਂਦੇ ਹਨ...।"

ਉਦੋਂ ਤੋਂ ਹੀ ਅਸੀਂ ਉਸਤਾਦ-ਸ਼ਾਗਿਰਦ ਕਿਸੇ ਚਮਤਕਾਰੀ ਬਾਬੇ, ਕਿਸੇ ਭੂਤ-ਪ੍ਰੇਤ, ਕਿਸੇ ਦੈਂਤ, ਕਬਰਾਂ ਵਿਚੋਂ ਕਿਸੇ ਗਾਜ਼ੀ ਦੀ ਭਾਲ ਕਰਦੇ ਆ ਰਹੇ ਹਾਂ। ਕਿਧਰੇ ਕੋਈ ਵੀ ਨਹੀਂ ਲਭਿਆ। ਸਾਰੇ ਇਹੋ ਹੀ ਕਹਿੰਦੇ ਹਨ ਕਿ "ਸੁਣਿਆ ਹੈ ਡਿਠਾ ਨਹੀਂ," ਹਾਂ ਜੇ ਕਿਸੇ ਨੂੰ ਮਿਲਿਆ ਹੋਵੇ ਤਾਂ ਦੱਸ ਪਾਉਣੀ...

## ਅੰਧ-ਵਿਸ਼ਵਾਸੀ ਮਾਨਸਿਕਤਾ ਦਾ ਨਤੀਜਾ
## ਦੇਵੀ ਨੂੰ ਖੁਸ਼ ਕਰਨ ਲਈ
## ਮਿੱਤਰ ਦਾ ਸਿਰ ਲਾਹ ਦਿੱਤਾ

ਗੁਹਾਟੀ—30 ਮਾਰਚ (ਪੀ. ਟੀ. ਆਈ.)—ਹਾਤੀਗੜ੍ਹ ਟੀ ਐਸਟੇਟ ਵਿਖੇ ਇਕ ਆਦਮੀ ਨੇ ਕਾਲੀ ਦੇਵੀ ਨੂੰ ਖੁਸ਼ ਕਰਨ ਲਈ ਆਪਣੇ ਮਿੱਤਰ ਦਾ ਸਿਰ ਲਾਹ ਦਿੱਤਾ।

ਇਹ ਤਦ ਵਾਪਰਿਆ ਜਦ ਦੋਹਵੇਂ ਮਿੱਤਰ, ਜੋ ਇਕੱਠੇ ਰਹਿੰਦੇ ਸਨ, ਕਾਲੀ ਮੰਦਰ ਵਿਚ ਬੀਮਾਰੀ ਤੋਂ ਜਲਦੀ ਠੀਕ ਹੋਣ ਦੀ ਪ੍ਰਾਰਥਨਾ ਕਰਨ ਗਏ ਸਨ। ਜਦ ਉਹਨਾਂ ਵਿਚੋਂ ਇਕ ਮਿੱਤਰ ਜ਼ਮੀਨ ਤੇ ਲੇਟ ਕੇ ਪ੍ਰਾਰਥਨਾ ਕਰ ਰਿਹਾ ਸੀ ਤਾਂ ਦੂਜੇ ਨੇ ਉਸਦਾ ਸਿਰ ਕੱਟ ਦਿੱਤਾ।

ਬਾਅਦ ਵਿਚ ਪੁੱਛਗਿੱਛ ਦੌਰਾਨ ਆਦਮੀ ਨੇ ਦਸਿਆ ਕਿ ਉਸਨੂੰ ਕਾਲੀ ਦੇਵੀ ਵਲੋਂ ਆਦੇਸ਼ ਮਿਲਿਆ ਸੀ ਕਿ ਉਹ ਆਪਣੇ ਮਿੱਤਰ ਦਾ ਸਿਰ ਲਾਹ ਦੇਵੇ।

('ਇੰਡੀਅਨ ਐਕਸਪ੍ਰੈਸ' ਵਿਚੋਂ)

# ਮੈਂ ਤਰਕਸ਼ੀਲ ਕਿਵੇਂ ਬਣਿਆ ?

**—ਜਗਦੀਸ਼ ਚੰਦਰ ਕਾਲੜਾ**

ਮੇਰਾ ਜਨਮ ਹਿੰਦੂ ਪਰਿਵਾਰ ਵਿਚ ਹੋਇਆ, ਬਚਪਨ ਤੋਂ ਹੀ ਮੇਰੇ ਕੋਰੇ ਮਨ ਤੇ ਭੂਤ-ਪ੍ਰੇਤਾਂ ਦਾ ਸਹਿਮ ਤੇ ਡਰ ਉਲੀਕ ਦਿੱਤਾ ਗਿਆ। ਬਚਪਨ ਵਿਚ ਜਦ ਅਸੀਂ ਕੋਠੇ ਤੇ ਸੁੱਤੇ ਹੋਣਾ ਤਾਂ ਸਾਨੂੰ ਸਾਹਮਣੇ ਜਗ ਰਹੀਆਂ ਬੱਤੀਆਂ ਵੱਲ ਇਸ਼ਾਰਾ ਕਰਕੇ ਦਸਿਆ ਜਾਂਦਾ ਕਿ ਇਹ ਭੂਤ-ਪ੍ਰੇਤ ਹਨ ਜੋ ਤੁਰਦੇ ਫਿਰਦੇ ਹਨ, ਭੂਤਾਂ ਪ੍ਰੇਤਾਂ ਨਾਲ ਸਬੰਧਤ ਕਹਾਣੀਆਂ ਸੁਣਾਈਆਂ ਜਾਂਦੀਆਂ। ਗੱਲ ਕੀ, ਕਿ ਸਕੂਲਾਂ ਤੇ ਘਰਾਂ ਵਿਚ ਇਹੋ ਸਿਖਿਆ ਦਿੱਤੀ ਗਈ, ਜਦੋਂ ਵੀਂ ਅਸੀਂ ਖੇਤ ਜਾ ਰਹੇ ਹੁੰਦੇ ਤਾਂ ਹਰ ਅਗਿਆਤ ਚੀਜ਼ ਸਾਡੇ ਵਾਸਤੇ ਭੂਤ ਹੁੰਦੀ। ਸਿਵਿਆਂ ਦੇ ਨੇੜਿਉਂ ਲੰਘਣ ਦੀ ਮਨਾਂਹੀ ਸੀ, ਪਿੰਡ ਵਿਚ ਹਰ ਸੱਤਸੰਗ ਸੁਣਨਾ ਤੇ "ਭੂਤ ਚਿੰਬੜੀਆਂ' ਜਨਾਨੀਆਂ ਨੂੰ ਖੇਡਦੇ ਵੇਖਣਾ ਲਾਜ਼ਮੀ ਸੀ "ਸਤਿਗੁਰੂ ਤੂੰ ਹੀ ਤੂੰ, ਅੰਦਰ ਵੀ ਤੂੰ ਤੇ ਬਾਹਰ ਵੀ ਤੂੰ" ਦਾ ਜਾਪ ਹਰ ਵਕਤ ਕਰਨਾ ਜ਼ਰੂਰੀ ਸੀ।

ਉਦੋਂ ਮੈਂ 10 ਸਾਲ ਦਾ ਹੋਵਾਂਗਾ ਜਦੋਂ ਸਾਡੇ ਗੁਆਂਢ ਦੀ ਜਨਾਨੀ ਜਿਸ ਦਾ ਨਾਮ ਸ਼ਾਂਤੀ ਸੀ ਤੇ ਉਮਰ 40 ਕੁ ਸਾਲ ਦੀ ਸੀ ਮਰ ਗਈ, ਮਰਨ ਤੋਂ ਬਾਅਦ ਇਹ ਗੱਲ ਫੈਲ ਗਈ ਕਿ ਸ਼ਾਂਤੀ ਨੂੰ ਮਰਨ ਤੋਂ ਪਹਿਲਾਂ ਥੱਲੇ ਨਹੀਂ ਲਾਹਿਆ ਗਿਆ ਤੇ ਨਾ ਹੀ ਉਸ ਦੀ ਮੌਤ ਤੋਂ ਪਹਿਲਾਂ ਹਿੰਦੂ ਰੀਤੀ ਮੁਤਾਬਿਕ ਦੀਵਾ ਵੱਟ ਕੀਤਾ ਗਿਆ ਹੈ, ਇਸ ਲਈ ਇਸ ਦੀ ਆਤਮਾ ਜਾਂ ਰੂਹ ਦੀ ਗਤੀ ਨਹੀਂ ਹੋਈ, ਉਹ ਭਟਕਦੀ ਫਿਰ ਰਹੀ ਹੈ ਜਾਂ ਉਹ ਭੂਤ ਬਣ ਗਈ ਹੈ, ਸਾਡੇ ਘਰ ਵੀ ਸਭ ਪਰਿਵਾਰ ਦੇ ਮੈਂਬਰਾਂ ਵਿਚ ਇਸ ਗੱਲ ਦੀ ਚਰਚਾ ਸੀ। ਹੋਇਆ ਕੀ, ਕਿ ਕੁਝ ਹੀ ਦਿਨਾਂ ਵਿਚ ਮੇਰੀ ਭੈਣ ਜਿਸਦੀ ਉਮਰ 14 ਸਾਲ ਸੀ, ਉਸ ਵਿਚ ਉਹ 'ਸ਼ਾਂਤੀ ਦੀ ਰੂਹ' ਆ ਗਈ। ਮੇਰੀ ਭੈਣ ਜਦੋਂ ਬੇਹੋਸ਼ੀ ਦੀ ਹਾਲਤ ਵਿਚ ਹੋ ਜਾਂਦੀ ਤਾਂ ਸ਼ਾਂਤੀ ਦੇ ਰੂਪ ਵਿਚ ਬੋਲਣ ਲਗਦੀ ਕਿ, "ਮੈਂ ਸ਼ਾਂਤੀ ਦੀ ਰੂਹ ਹਾਂ, ਮੇਰੀ ਗਤੀ ਨਹੀਂ ਹੋਈ ਇਸ ਲਈ ਮੈਂ ਭਟਕਦੀ ਫਿਰ ਰਹੀ ਹਾਂ, ਮੇਰੀ ਹਿੰਦੂ ਰੀਤਾਂ ਮੁਤਾਬਿਕ ਹਰਦੁਆਰ ਜਾ ਕੇ ਗਤੀ ਕਰਵਾਈ ਜਾਵੇ ਤਾਂ ਮੈਂ ਇਸ ਦਾ ਖਹਿੜਾ ਛੱਡਾਂਗੀ।" ਮੇਰੇ ਦਿਮਾਗ ਵਿਚ ਜੋ ਰੂਹਾਂ ਤੇ ਭੂਤਾਂ ਪ੍ਰਤੀ ਵਿਸ਼ਵਾਸ ਸੀ, ਉਹ ਹੋਰ ਪਰਿਪੱਕ ਹੋ ਗਿਆ। ਫਿਰ ਸ਼ੁਰੂ ਹੋ ਗਿਆ ਸਿਆਣਿਆਂ ਦਾ ਦੌਰ, ਕਿਸੇ ਨੇ ਕਿਸੇ ਰੂਪ ਵਿਚ ਤਸੀਹੇ ਦਿੱਤੇ ਮੇਰੀ ਭੈਣ ਨੂੰ ਸ਼ਾਂਤੀ ਦਾ ਭੂਤ ਕੱਢਣ ਵਾਸਤੇ। ਪਰ ਮੇਰੀ ਭੈਣ ਠੀਕ ਉਦੋਂ ਹੋਈ ਜਦੋਂ ਸ਼ਾਂਤੀ ਦੇ ਘਰ ਵਾਲੇ ਨੂੰ ਹਰਦੁਆਰ ਭੇਜਿਆ ਗਿਆ, ਹਿੰਦੂ ਰੀਤਾਂ ਮੁਤਾਬਿਕ ਸ਼ਾਂਤੀ ਦੀ ਭਟਕਦੀ ਰੂਹ ਨੂੰ ਗਤੀ ਦਿਵਾਉਣ ਵਾਸਤੇ, ਜਿਸ ਬਸ ਤੇ ਉਹ ਹਰਦੁਆਰ ਗਿਆ, ਦੋ ਟਿਕਟਾਂ ਲਈਆਂ, ਇਕ ਤਾਂ ਸ਼ਾਂਤੀ ਦੀ ਰੂਹ ਦੀ ਤੇ ਦੂਸਰੀ ਉਸ ਨੇ ਆਪਣੀ। ਹਰਦੁਆਰ ਪਹੁੰਚ ਕੇ ਪੂਰੀਆਂ ਰੀਤਾਂ ਮੁਤਾਬਿਕ ਭਟਕਦੀ ਰੂਹ ਦੀ ਗਤੀ ਕਰਵਾਈ ਗਈ ਤੇ ਉਸ ਤੋਂ ਬਾਅਦ ਮੇਰੀ ਭੈਣ ਬਿਲਕੁਲ ਠੀਕ ਹੋ ਗਈ। ਸਾਡੇ ਸਾਰੇ ਪਰਿਵਾਰ ਦਾ ਵਿਸ਼ਵਾਸ ਭੂਤ-ਪ੍ਰੇਤਾਂ ਵਿਚ ਅੰਧ-ਵਿਸ਼ਵਾਸ ਵਿਚ ਬਦਲ ਗਿਆ, ਜਿਸ ਬਾਬੇ ਨੇ ਹਰਦੁਆਰ ਗਤੀ ਵਾਸਤੇ ਭੇਜਿਆ, ਉਸ ਪ੍ਰਤੀ ਅਥਾਹ ਸ਼ਰਧਾ ਹੋ ਗਈ, ਉਸਦੀ ਪੂਜਾ ਹੋਣ ਲਗੀ, ਘਰ ਦੀ ਕਮਾਈ ਦਾ ਦਸਵੰਧ ਦਿੱਤਾ ਜਾਣ ਲੱਗਾ। ਇਸੇ ਦੌਰਾਨ ਮੈਂ ਦਸਵੀਂ ਜਮਾਤ ਪਾਸ ਕਰਨ ਪਿਛੋਂ ਕਾਲਜ ਵਿਚ ਮੈਡੀਕਲ ਰੱਖ ਲਿਆ। ਸਾਇੰਸ ਦਾ ਵਿਦਿਆਰਥੀ ਹੋਣ ਦੇ ਨਾਤੇ ਚਾਹੇ ਮੈਨੂੰ ਇਨ੍ਹਾਂ ਭੂਤ-ਪ੍ਰੇਤ ਦੇ ਵਹਿਮਾਂ ਤੋਂ ਛੁਟਕਾਰਾ ਪਾਉਣਾ ਚਾਹੀਦਾ ਸੀ। ਪਰ ਕਿਉਂਕਿ ਮੈਂ ਖੁਦ 'ਭੂਤਾਂ' ਨੂੰ ਬੋਲਦੇ ਸੁਣਿਆ ਸੀ, ਇਸ ਲਈ ਮੈਂ ਉਵੇਂ ਹੀ ਧਾਰਮਿਕ ਤੇ ਅੰਧ-ਵਿਸ਼ਵਾਸ਼ੀ ਬੰਧਨਾਂ ਵਿਚ ਗੁਸਿਆ ਰਿਹਾ, ਤੇ ਭੂਤਾਂ-ਆਤਮਾਵਾਂ-ਪ੍ਰੇਤਾਂ ਪ੍ਰਤੀ ਵਹਿਮ ਦਿਮਾਗ ਵਿਚ ਉਵੇਂ ਹੀ ਕਾਇਮ ਰਿਹਾ।

B.Sc., B. Ed. ਕਰਨ ਤੋਂ ਉਪਰੰਤ ਜਦ ਮੈਂ ਸਾਇੰਸ ਮਾਸਟਰ ਬਣਿਆ ਤਾਂ ਸਕੂਲ ਵਿਚ ਮੇਰੇ ਸਾਥੀ ਮਾਸਟਰ ਪਿਆਰਾ ਸਿੰਘ ਨੇ ਮੈਨੂੰ ਡਾ: ਕਾਵੂਰ ਦੀ ਕਿਤਾਬ "ਤੇ ਦੇਵ ਪੁਰਸ਼ ਹਾਰ ਗਏ" ਪੜ੍ਹਨ ਵਾਸਤੇ ਦਿੱਤੀ, ਉਸ ਕਿਤਾਬ ਦੇ ਹਰ ਸਫੇ ਨੂੰ ਤੇ ਹਰ ਸ਼ਬਦ ਨੂੰ ਮੈਂ ਦੋ-ਦੋ ਵਾਰੀ ਪੜ੍ਹਿਆ, ਤੇ ਯਕ-ਦਮ ਮੈਂ ਬਾਗੀ ਹੋ ਗਿਆ, ਉਨ੍ਹਾਂ ਕਟੜ ਧਾਰਮਿਕ ਬੰਧਨਾਂ ਤੋਂ, ਅੰਧ-ਵਿਸ਼ਵਾਸਾਂ ਤੋਂ ਭੂਤ-ਪ੍ਰੇਤਾਂ, ਵਹਿਮਾਂ, ਭਰਮਾਂ, ਹੋਣੀ, ਕਰਮਾਂ, ਆਤਮਾ, ਪਰਮਾਤਮਾ ਤੋਂ। ਅੱਜ ਜਦ ਮੈਂ ਤਰਕ ਤੇ ਆਧਾਰ ਤੇ



ਆਪਣੇ ਭੈਣ ਤੇ ਹੋਏ ਮਾਨਸਿਕ ਤਨਾਉ ਬਾਰੇ ਸੋਚਦਾ ਹਾਂ ਕਿ ਮੇਰੀ ਭੈਣ ਦੇ ਦਿਮਾਗ ਤੇ ਇਹ ਗੱਲ ਘਰ ਕਰ ਚੁੱਕੀ ਸੀ ਕਿ ਸ਼ਾਂਤੀ ਦੀ ਰੂਹ ਜਦੋਂ ਤੱਕ ਹਰਦੁਆਰ ਤੋਂ ਗਤੀ ਨਾ ਕਰਵਾਈ ਜਾਵੇ ਤਦ ਤੀਕ ਨਹੀਂ ਨਿਕਲਣੀ, ਤੇ ਜਦੋਂ ਮੇਰੀ ਭੈਣ ਨੂੰ ਵਿਸ਼ਵਾਸ਼ ਹੋ ਗਿਆ ਕਿ ਰੂਹ ਦੀ ਗਤੀ ਹਰਦੁਆਰ ਜਾ ਕੇ ਕਰਵਾ ਦਿੱਤੀ ਹੈ ਤਾਂ ਮੇਰੀ ਭੈਣ ਦੇ ਦਿਮਾਗ ਤੋਂ ਇਹ ਵਹਿਮ ਨਿਕਲ ਗਿਆ ਤੇ ਮੇਰੀ ਭੈਣ ਬਿਲਕੁਲ ਠੀਕ ਹੋ ਗਈ ! ਅੱਜ ਮੈਂ ਇਨ੍ਹਾਂ ਧਾਰਮਿਕ ਬੰਧਨਾਂ ਤੋਂ ਮੁਕਤ ਹੋ ਕੇ ਆਪਣੇ ਆਪ ਨੂੰ ਬਹੁਤ ਹੌਲਾ ਮਹਿਸੂਸ ਕਰਦਾ ਹਾਂ, ਹਰ ਗੱਲ ਨੂੰ ਤਰਕ ਦੀ ਕਸਵੱਟੀ ਤੇ ਪਰਖਦਾ ਹਾਂ, ਉਸ ਦਾ ਵਿਗਿਆਨਕ ਤੱਥ ਲਭਦਾਂ ਹਾਂ, ਤੇ ਫਿਰ ਉਸ ਤੇ ਵਿਸ਼ਵਾਸ ਕਰਦਾ ਹਾਂ। ਸਾਡੇ ਪਿੰਡ ਵਿਚ ਨੌਜਵਾਨ ਸਭਾ ਬਣੀ ਹੈ, ਤੇ ਅਸੀਂ ਆਪਣੇ ਪਿੰਡ ਵਿਚ ਤਰਕਸ਼ੀਲ ਸੁਸਾਇਟੀ ਵਲੋਂ ਪ੍ਰੋਗਰਾਮ ਵੀ ਪਿੰਡ ਵਾਲਿਆਂ ਸਾਹਮਣੇ ਪੇਸ਼ ਕਰ ਚੁਕੇ ਹਾਂ। ਹੁਣ ਮੇਰਾ ਤੇ ਮੇਰੇ ਸਾਥੀਆਂ ਦਾ ਮੁੱਖ ਉਦੇਸ਼ ਪਿੰਡ ਵਾਲਿਆਂ ਨੂੰ ਭੂਤਾਂ-ਪ੍ਰੇਤਾਂ ਪ੍ਰਤੀ ਵਹਿਮ ਤੋਂ ਮੁਕਤੀ ਦਿਵਾਉਣਾ ਹੈ, ਤੇ ਇਨ੍ਹਾਂ ਨਾਲ ਸਬੰਧਤ ਕਈ ਕੇਸ ਅਸੀਂ ਤਰਕ ਦੇ ਆਧਾਰ ਤੇ ਹੱਲ ਵੀ ਕਰ ਚੁਕੇ ਹਾਂ।

**ਵਲੋਂ ਜਗਦੀਸ਼ ਚੰਦਰ ਕਾਲੜਾ ਸਾਇੰਸ ਮਾਸਟਰ**
**ਸਰਕਾਰੀ ਮਿਡਲ ਸਕੂਲ ਮੁਰਾਦ ਵਾਲਾ ਦਲ ਸਿੰਘ**
**ਫਿਰੋਜ਼ਪੁਰ**

## ਜ਼ਰੂਰੀ ਸੂਚਨਾ

### ਵਿਦਿਅਕ ਪਾਠਕ੍ਰਮ ਦੀ ਪੜਚੋਲ ਬਾਰੇ

ਇਕ ਆਮ ਜਾਣੀ ਹੋਈ ਸੱਚਾਈ ਹੈ ਕਿ ਸਾਡੇ ਮੌਜੂਦਾ ਸਿਸਟਮ ਤਹਿਤ ਸਿੱਖਿਆ ਪ੍ਰਾਪਤ ਵਿਅਕਤੀ ਦੀ ਸੋਚ ਉਸ ਤਰ੍ਹਾਂ ਦੀ ਵਿਗਿਆਨਕ ਨਹੀਂ ਬਣਦੀ ਜਿਸ ਤਰ੍ਹਾਂ ਦੀ ਸੋਚ ਦੀ ਇਕ ਪੜ੍ਹੇ ਲਿਖੇ ਵਿਅਕਤੀ ਤੋਂ ਆਸ ਕੀਤੀ ਜਾਂਦੀ ਹੈ। ਇਸਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ ਜਿਵੇਂ ਗਲਤ ਵਿਦਿਅਕ ਪਾਠਕ੍ਰਮ, ਪੜ੍ਹਾਉਣ ਦੇ ਨੁਕਸਦਾਰ ਢੰਗ, ਮਾੜਾ ਵਿਦਿਅਕ ਮਹੌਲ, ਸਮਾਜਿਕ ਮਹੌਲ ਆਦਿ। ਇਹਨਾਂ ਵਿਚੋਂ ਇਕ ਪੱਖ ਵਿਦਿਅਕ ਪਾਠਕ੍ਰਮ ਦੀ ਪੁਣਛਾਣ ਕਰਨ ਦਾ ਕਾਰਜ ਤਰਕਸ਼ੀਲ ਸੋਸਾਇਟੀ ਨੇ ਆਪਣੇ ਹੱਥ ਵਿਚ ਲਿਆ ਹੈ। ਸਾਡੀ ਸਾਰੇ ਪਾਠਕਾਂ ਨੂੰ ਅਪੀਲ ਹੈ ਕਿ ਉਹ ਵਿਦਿਅਕ ਪਾਠਕ੍ਰਮ ਵਿਚਲੀਆਂ ਅਜਿਹੀਆਂ ਗੱਲਾਂ ਧਿਆਨ ਵਿਚ ਲਿਆਉਣ ਜੋ ਗ਼ੈਰ ਵਿਗਿਆਨਕ ਹਨ ਅਤੇ ਵਿਦਿਆਰਥੀਆਂ ਦੀ ਸੋਚ ਨੂੰ ਖੁੰਢਾ ਕਰਦੀਆਂ ਹਨ। ਇਸ ਤੋਂ ਬਿਨਾਂ ਇਹ ਸੁਝਾਅ ਵੀ ਕਿ ਸਿਲੇਬਸ ਵਿਚ ਕੀ ਕੁਝ ਹੋਰ ਅਜਿਹਾ ਹੋ ਸਕਦਾ ਹੈ ਜੋ ਵਿਦਿਆਰਥੀਆਂ ਦੀ ਸੋਚ ਨੂੰ ਵਿਗਿਆਨਕ ਲੀਹਾਂ ਤੇ ਪਾਵੇ।

ਵਿਚਾਰ ਭੇਜਣ ਲਈ ਪਤਾ ;

**ਸੰਪਾਦਕ—ਤਰਕਸ਼ੀਲ**
**ਪੋਸਟ ਬਾਕਸ ਨੰ: 34**
**ਕੋਟਕਪੂਰਾ—151204**

ਕੇਸ ਰਿਪੋਰਟ—

# ਤਰਕ ਨਾਲ ਰੋਗੀ ਠੀਕ ਕੀਤਾ

**ਲੇਖਕ—ਕ੍ਰਿਸ਼ਨ ਬਰਗਾੜੀ**

ਦੋਰਾਹੇ ਦੇ ਨੇੜੇ ਪਿੰਡ ਦਾ ਇਕ ਕੇਸ ਬਿੰਦਰ ਸਿੰਘ ਰਾਹੀਂ ਯੂਨਿਟ ਬਰਗਾੜੀ ਕੋਲ ਆਇਆ। ਜਿਸ ਆਦਮੀ ਨੂੰ ਲੈ ਕੇ ਬਿੰਦਰ ਸਿੰਘ ਮੇਰੇ ਕੋਲ ਆਇਆ ਸੀ, ਉਸ ਨੇ ਸਾਰੀ ਕਹਾਣੀ ਮੈਨੂੰ ਇਸ ਤਰ੍ਹਾਂ ਦੱਸੀ। ਸਾਡੇ ਰਿਸ਼ਤੇਦਾਰੀ ਵਿਚ ਇਕ ਨੌਜੁਆਨ ਵਿਅਕਤੀ ਦਾ ਵਿਆਹ ਹੋਏ ਨੂੰ 15-20 ਦਿਨ ਹੋ ਗਏ ਹਨ। ਉਹ ਵਿਆਹ ਤੋਂ ਦੂਜੇ ਦਿਨ ਹੀ ਅਪਸੈੱਟ ਹੋ ਗਿਆ। ਵਿਆਹ ਤੋਂ ਪਹਿਲਾਂ ਚੰਗਾ ਭਲਾ ਲੁਧਿਆਣੇ ਫੈਕਟਰੀ ਵਿਚ ਕੰਮ ਤੇ ਜਾਂਦਾ ਸੀ ਤੇ ਹੁਣ ਨਾ ਤਾਂ ਕੰਮ ਤੇ ਹੀ ਜਾਂਦਾ ਹੈ, ਸਗੋਂ ਘਰੋਂ ਭੱਜਦਾ ਹੈ। ਤੇ ਸਾਰੀ ਸਾਰੀ ਰਾਤ ਸੌਂਦਾ ਨਹੀਂ। ਅੱਜ ਕਈ ਦਿਨ ਹੋ ਗਏ ਉਹ ਬਿਲਕੁਲ ਨਹੀਂ ਸੁੱਤਾ ਤੇ ਅਵਾ-ਤਵਾ ਬੋਲਦਾ ਰਹਿੰਦਾ ਹੈ। ਅਸੀਂ ਸਾਧਾਂ ਸੰਤਾਂ ਕੋਲੋਂ ਬਹੁਤ ਇਲਾਜ ਕਰਵਾਇਆ ਹੈ। ਪਰ ਉਹ ਠੀਕ ਨਹੀਂ ਹੋਇਆ ਸਗੋਂ ਹੋਰ ਬਿਮਾਰੀ ਵਧਦੀ ਜਾ ਰਹੀ ਹੈ, ਮੇਹਰਬਾਨੀ ਕਰਕੇ ਤੁਸੀਂ ਉਸਨੂੰ ਠੀਕ ਕਰੋ।

ਮੈਂ ਉਸ ਨੂੰ ਉਨ੍ਹਾਂ ਦੇ ਪਿੰਡ ਆਉਣ ਦੀ ਤਰੀਕ ਦੇ ਦਿੱਤੀ ਅਤੇ ਉਹ ਚਲੇ ਗਏ। ਦਿੱਤੀ ਤਰੀਕ ਤੇ ਮੈਂ ਤੇ ਬਿੰਦਰ ਭਗਤਾ ਉਨ੍ਹਾਂ ਦੇ ਪਿੰਡ ਪਹੁੰਚ ਗਏ। ਉਹ ਸਾਨੂੰ ਬੱਸ ਸਟੈਂਡ ਉੱਪਰ ਹੀ ਉਡੀਕ ਰਹੇ ਸਨ। ਚਾਹ ਪੀਣ ਤੋਂ ਬਾਅਦ ਅਸੀਂ ਆਪਣੀ ਪੜਤਾਲ ਸ਼ੁਰੂ ਕਰ ਦਿੱਤੀ।

**ਪੜਤਾਲ**—ਉਨ੍ਹਾਂ ਦੇ ਸਾਰੇ ਪਰਿਵਾਰ ਤੋਂ ਇਸ ਬਾਰੇ ਜਾਨਣਾ ਚਾਹਿਆ, ਪਰ ਪਰਿਵਾਰ ਵਾਲੇ ਤਾਂ ਇਹ ਹੀ ਕਹਿੰਦੇ ਰਹੇ ਕਿ ਇਸਨੂੰ ਵਿਆਹ ਤੋਂ ਬਾਅਦ ਹੀ ਭੂਤ ਚਿੰਬੜੇ ਹਨ। ਸਾਧ ਚੇਲੇ ਤਾਂ ਇਹ ਕਹਿੰਦੇ ਹਨ ਕਿ ਇਹ ਪੱਕੀ ਜਗ੍ਹਾਂ ਉੱਤੋਂ ਦੀ ਲੰਘ ਗਿਆ। ਕਿਸੇ ਤੋਂ ਵੀ ਅਸਲੀ ਕਾਰਨ ਦਾ ਪਤਾ ਨਹੀਂ ਲਗਿਆ। ਨਾ ਹੀ ਮਰੀਜ ਨੇ ਸਾਨੂੰ ਪੂਰੀ ਗੱਲ ਦੱਸੀ। ਉਹ ਤਾਂ ਆਪ ਦੀਆਂ ਹੀ ਮਾਰਦਾ ਰਿਹਾ। ਅਸੀਂ ਕੁਝ ਚੱਕਰ ਵਿਚ ਫਸ ਗਏ। ਅਖੀਰ ਨੂੰ ਅਸੀਂ ਉਸਦੀ ਪਤਨੀ ਨਾਲ ਗੱਲ ਕੀਤੀ। ਸਾਡੇ ਵੱਲੋਂ ਪੂਰਾ ਵਿਸ਼ਵਾਸ ਦਿੱਤੇ ਜਾਣ ਤੇ ਉਸਨੇ ਸਾਨੂੰ ਸਾਰੀ ਗੱਲ ਸਪੱਸ਼ਟ ਰੂਪ ਵਿਚ ਦਸ ਦਿੱਤੀ।

**ਕਾਰਨ**—ਵਿਆਹ ਤੋਂ ਬਾਅਦ ਜੋ ਔਰਤ ਮਰਦ ਨੇ ਨਵੀਂ ਜ਼ਿੰਦਗੀ ਸ਼ੁਰੂ ਕਰਨੀ ਹੁੰਦੀ ਹੈ। ਉਹ ਉਸ ਵਿਚ ਬਹੁਤ ਹੀ ਸਾਊ ਹੋਣ ਕਰਕੇ ਪਤਨੀ ਦਾ ਸਾਥ ਨਾ ਦੇ ਸਕਿਆ ਤੇ ਨਾ ਹੀ ਆਪਣੀ ਗੱਲ ਹੋਰ ਪਰਿਵਾਰ ਦੇ ਮੈਂਬਰ ਨੂੰ ਦੱਸ ਸਕਿਆ। ਅਸੀਂ ਇਸ ਵਿਚੋਂ ਇਹ ਸਿੱਟਾ ਕੱਢਿਆ ਕਿ ਕੁਝ ਤਾਂ ਇਹ ਮਾਨਸਿਕ ਰੋਗੀ ਹੋ ਚੁਕਿਆ ਹੈ ਤੇ ਕੁਝ ਇਸ ਨੂੰ ਸਰੀਰਕ ਬਿਮਾਰੀ ਹੈ। ਅਸੀਂ ਉਸ ਨੂੰ ਸਮੋਹਿਕ ਨੀਂਦ ਵਿਚ ਲਿਆ ਕੇ ਉਸਦਾ ਡਰ ਦੂਰ ਕੀਤਾ ਤੇ ਉਸਦੇ ਵੱਡੇ ਭਾਈ ਨੂੰ ਮਾਹਰ ਡਾਕਟਰ ਨਾਲ ਸਲਾਹ ਕਰਕੇ ਦਵਾਈ ਦਿਵਾਉਣ ਲਈ ਕਿਹਾ। ਉਹ ਇਸ ਸਾਰੀ ਗੱਲ ਨਾਲ ਸਹਿਮਤ ਹੋ ਗਿਆ। ਸੱਤ-ਅੱਠ ਮਹੀਨਿਆਂ ਤੋਂ ਬਾਅਦ ਜਾਣਕਾਰੀ ਮਿਲੀ ਕਿ ਉਹ ਨੌਜੁਆਨ ਬਿਲਕੁਲ ਠੀਕ-ਠਾਕ ਹੈ ਤੇ ਡਿਊਟੀ ਤੇ ਵੀ ਜਾਂਦਾ ਹੈ। ਜੇ ਉਹ ਕੁਝ ਸਮਾਂ ਸਾਡੇ ਨਾਲ ਸੰਪਰਕ ਨਾ ਕਰਦੇ ਦੇ ਸਾਧਾਂ-ਸੰਤਾਂ ਦੇ ਚੱਕਰ ਵਿਚ ਪਏ ਰਹਿੰਦੇ ਤਾਂ ਉਹ ਵਿਅਕਤੀ ਕਿਸੇ ਦਿਨ ਆਤਮ-ਹੱਤਿਆ ਵੀ ਕਰ ਸਕਦਾ ਸੀ। ਸਾਧਾਂ ਸੰਤਾਂ ਨੇ ਤਾਂ ਹਰੇਕ ਗੱਲ ਨੂੰ ਭੂਤਾਂ ਪ੍ਰੇਤਾਂ ਨਾਲ ਜੋੜਨਾ ਹੈ ਤਾਂ ਕਿ ਉਨ੍ਹਾਂ ਦੀਆਂ ਦੁਕਾਨਾਂ ਚਲਦੀਆਂ ਰਹਿਣ।

□□□



ਕੇਸ ਰਿਪੋਰਟ—

# ਓਪਰੀ ਕਸਰ ਕਿ ਓਪਰਾ ਘਰ

**—ਗੁਰਮੀਤ ਗਰੇਵਾਲ ਮਾਜਰੀ (ਰੋਪੜ)**

ਸਾਡੇ ਲੋਕਾਂ ਵਿਚ ਮਨੋਵਿਗਿਆਨ ਬਾਰੇ ਕੋਈ ਜਾਣਕਾਰੀ ਨਾ ਹੋਣ ਕਾਰਣ ਆਮ ਆਦਮੀ ਇਸ ਗੱਲ ਤੋਂ ਨਾਵਾਕਿਫ ਹਨ ਕਿ ਸਾਡੀ ਰੋਜ਼ਾਨਾ ਜ਼ਿੰਦਗੀ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਪਿਛੇ ਸਾਧਾਰਣ ਜਿਹੇ ਮਨੋਵਿਗਿਆਨਕ ਕਾਰਣ ਹੁੰਦੇ ਹਨ। ਬਹੁਤ ਸਾਰੇ ਵਹਿਮ ਭਰਮ ਮਨੋਵਿਗਿਆਨ ਦੀ ਨਾਵਾਕਫੀਅਤ ਵਿਚੋਂ ਹੀ ਪੈਦਾ ਹੁੰਦੇ ਹਨ। ਅਸੀਂ ਸਾਧਾਰਣ ਮਨੋਵਿਗਿਆਨਕ ਘਟਨਾਵਾਂ ਨੂੰ ਗ਼ੈਰ ਕੁਦਰਤੀ ਵਰਤਾਰੇ ਸਮਝ ਲੈਂਦੇ ਹਾਂ ਅਤੇ ਧਾਗੇ, ਟੂਣੇ, ਤਵੀਤਾਂ ਆਦਿ ਦੇ ਚੱਕਰਾਂ ਵਿਚ ਪੈ ਕੇ ਮਸਲੇ ਨੂੰ ਹੋਰ ਵਧਾ ਲੈਂਦੇ ਹਾਂ।

ਮੇਰੇ ਇਕ ਭਰਾ, ਜਿਹੜਾ ਮਿਲਟਰੀ ਵਿਚ ਸਰਵਿਸ ਕਰਦਾ ਸੀ, ਦੇ ਘਰ ਇਕ ਮੁੰਡੇ ਦਾ ਜਨਮ ਹੋਇਆ। ਬੱਚਾ ਹੋਣ ਤੋਂ ਇਕ ਸਾਲ ਬਾਅਦ ਤੀਕ ਉਹ ਬਾਹਰ ਸਰਕਾਰੀ ਕੁਆਟਰਾਂ ਵਿਚ ਹੀ ਰਹਿੰਦੇ ਰਹੇ। ਇਕ ਸਾਲ ਬਾਅਦ ਜਦ ਉਹ ਘਰ ਆਏ ਤਾਂ ਮੁੰਡੇ ਨੂੰ ਘਰ ਦੇ ਅੰਦਰ ਕਮਰੇ ਵਿਚ ਜਦੋਂ ਮੰਜੇ ਤੇ ਪਾਇਆ ਜਾਂਦਾ ਤਾਂ ਉਹ ਜ਼ੋਰ-ਜ਼ੋਰ ਦੀ ਚੀਕਾਂ ਮਾਰਦਾ ਪਰ ਜਦ ਵਿਹੜੇ ਵਿਚ ਪਾਇਆ ਜਾਂਦਾ ਤਾਂ ਕੁਝ ਨਾ ਕਰਦਾ। ਘਰ ਵਾਲੇ ਸਾਰੇ ਪਰੇਸ਼ਾਨ ਸਨ ਤੇ ਹੈਰਾਨੀ ਦੀ ਗੱਲ ਇਹ ਸੀ ਕਿ ਮੁੰਡਾ ਅੰਦਰ ਮੰਜੇ ਤੇ ਪਾਇਆਂ ਹੀ ਕਿਉਂ ਰੋਂਦਾ ਹੈ। ਕਾਰਣ ਸਮਝ ਵਿਚ ਨਹੀਂ ਆਉਂਦਾ ਸੀ। ਘਰ ਦੇ ਮੈਂਬਰ ਬੱਚੇ ਤੇ ਕੋਈ ਓਪਰੀ ਕਸਰ ਸਮਝਣ ਲੱਗ ਪਏ ਅਤੇ ਇਸ ਕਥਿਤ ਓਪਰੀ ਕਸਰ ਦਾ ਇਲਾਜ 'ਸਿਆਣਿਆਂ' ਕੋਲ ਕਰਵਾਉਣ ਲੱਗ ਪਏ। ਕਦੇ ਕੋਈ ਭਬੂਤੀ ਦਿੰਦਾ, ਕੋਈ ਤਵੀਤ ਬਣਾ ਕੇ ਫੜ੍ਹਾ ਜਾਂਦਾ, ਕੋਈ ਪਾਣੀ ਪੜ੍ਹ ਕੇ 'ਇਲਾਜ' ਕਰਨ ਦੀ ਕੋਸ਼ਿਸ਼ ਕਰਦਾ ਤੇ ਕੋਈ ਦਾਣੇ ਵੇਖ ਕੇ ਦਸਦਾ ਕਿ ਇਸਨੂੰ ਨਜ਼ਰ ਲੱਗੀ ਹੋਈ ਹੈ। ਇਕ ਕਹਿੰਦਾ ਇਸਨੂੰ ਰਾਹ 'ਚੋਂ ਕਿਸੇ ਮਰੇ ਹੋਏ ਬੱਚੇ ਦੀ ਆਤਮਾ ਨੇ ਆ ਘੇਰਿਆ ਹੈ, ਹੋ ਸਕਦਾ ਹੈ ਉਹ ਬੱਚਾ, ਜਿਸਦੀ ਆਤਮਾ ਇਸਦੇ ਅੰਦਰ ਆਈ ਹੈ ਛੱਤ ਡਿੱਗਣ ਕਰਕੇ ਮਰਿਆ ਹੋਵੇ, ਇਸੇ ਲਈ ਬੱਚਾ ਛੱਤ ਵੱਲ ਵੇਖਕੇ ਚੀਕਦਾ ਹੈ। ਪਰ ਟੂਣੇ, ਧਾਗੇ, ਤਵੀਤਾਂ ਦਾ ਕੋਈ ਅਸਰ ਨਾ ਹੋਇਆ। ਆਖਿਰ ਮੈਂ ਤੇ ਭਰਾ ਨੇ ਇਸ ਗੱਲ ਦਾ ਮਨੋਵਿਗਿਆਨਕ ਵਿਸ਼ਲੇਸ਼ਣ ਕੀਤਾ ਕਿ ਬੱਚਾ ਕਿਉਂ ਰੋਂਦਾ ਹੈ। ਇਸ ਵਿਚੋਂ ਅਸੀਂ ਜੋ ਸਿੱਟਾ ਕਢਿਆ ਉਹ ਇਹ ਸੀ।

'ਬੱਚਾ ਕਿਉਂਕਿ ਸ਼ਹਿਰ ਦੇ ਲੈਂਟਰ ਵਾਲੇ ਪੱਕੇ ਮਕਾਨਾਂ ਵਿਚ ਪਲਿਆ ਸੀ ਅਤੇ ਸਾਡੇ ਪੁਰਾਣੇ ਜਿਹੇ ਕੱਚੇ ਘਰ ਵਿਚ ਵੱਡੇ-ਵੱਡੇ ਸ਼ਤੀਰ ਚੜ੍ਹੇ ਹੋਏ ਸਨ ਅਤੇ ਕੜੀਆਂ ਵੀ ਪੁਰਾਣੀਆਂ ਹੋਣ ਕਰਕੇ ਕਾਲੀਆਂ ਹੋਈਆਂ ਸਨ। ਬੱਚਾ ਜਦ ਛੱਤ ਵੱਲ ਝਾਕਦਾ ਤਾਂ ਚੀਕਾਂ ਮਾਰਦਾ ਕਿਉਂਕਿ ਉਸਨੂੰ ਇਹ ਸਭ ਕੁਝ ਓਪਰਾ ਅਤੇ ਡਰਾਉਣਾ ਜਿਹਾ ਲਗਦਾ ਸੀ।'

ਇਹ ਗੱਲ ਸਮਝਣ ਤੋਂ ਬਾਅਦ ਅਸੀਂ ਇਕ ਚਿੱਟਾ ਖੇਸ ਚਾਨਣੀ ਵਾਂਗ ਛੱਤ ਵਿਚ ਟੰਗ ਦਿੱਤਾ। ਅਤੇ ਫਿਰ ਜਦ ਬੱਚੇ ਨੂੰ ਮੰਜੇ ਤੇ ਪਾਇਆ ਇਆ ਤਾਂ ਉਹ ਛੱਤ ਵੱਲ ਵੇਖਕੇ ਨਾ ਘਬਰਾਇਆ ਅਤੇ ਨਾ ਹੀ ਰੋਇਆ। ਉਸਤੋਂ ਬਾਅਦ ਵੀ ਉਸਦੇ ਛੱਤ ਵੱਲ ਦੇਖ ਕੇ ਰੋਣ ਦੀ ਸਮੱਸਿਆ ਨਹੀਂ ਆਈ।

□□□

# ਸਰਗਰਮੀਆਂ

## ਅੱਗ 'ਤੇ ਤੁਰਨ ਦੀ 'ਕਰਾਮਾਤ' ਦਾ ਪਰਦਾਫਾਸ਼ ਕੀਤਾ

ਨਵੀਂ ਦਿੱਲੀ ਵਿਚ ਪਿਛਲੇ ਦਿਨੀਂ ਅੱਗ ਉਪਰ ਤੁਰਨ ਦਾ ਇਕ ਸ਼ੋਅ ਅਯੋਜਿਤ ਕੀਤਾ ਹੋਇਆ ਸੀ। ਅੱਗ ਤੇ ਤੁਰਨ ਦਾ ਇਹ ਸ਼ੋਅ ਹਾਲੈਂਡ ਦੇ ਨਾਗਰਿਕ ਉਮਾਈਲ ਰੈਟਲਬੈਂਡ ਵਲੋਂ ਦਿੱਤਾ ਗਿਆ। ਉਸਨੇ ਇਸ ਕਰਤਬ ਨੂੰ ਇਕ ਕਰਾਮਾਤ ਵਲੋਂ ਪੇਸ਼ ਕੀਤਾ ਅਤੇ 'ਮੰਤਰ' ਪੜ੍ਹਦੇ ਹੋਏ ਅੱਗ ਉਪਰੋਂ ਗੁਜ਼ਰਿਆ। ਉਸ ਮੁਤਾਬਿਕ ਅੱਗ ਤੇ ਤੁਰਨਾ ਮਨ ਦੀਆਂ ਛਿਪੀਆਂ ਸ਼ਕਤੀਆਂ ਨੂੰ ਉਜਾਗਰ ਕਰਦਾ ਹੈ। ਉਸਦੇ ਪਿਛੋਂ ਪ੍ਰਬੰਧਕਾਂ ਵਿਚੋਂ ਇਕ ਹੋਰ ਵੀ ਉਸੇ ਤਰ੍ਹਾਂ ਮੰਤਰ ਪੜ੍ਹਦਾ ਹੋਇਆ ਉਹਨਾਂ ਅੰਗਾਰਿਆ ਉਪਰੋਂ ਗੁਜ਼ਰਿਆ।

ਪਰ ਇਸ ਸਾਰੇ ਪ੍ਰੋਗਰਾਮ ਦੀ ਉਦੋਂ ਫੂਕ ਨਿਕਲ ਗਈ ਜਦ ਸੀ. ਪੀ. ਆਈ. ਦੇ ਕੇਂਦਰੀ ਦਫਤਰ ਵਿਚ ਕੰਮ ਕਰਨ ਵਾਲਾ ਇਕ ਤਰਕਸ਼ੀਲ ਸੀਤਾ ਰਾਮ ਬਗੈਰ ਕਿਸੇ ਮੰਤਰ ਪੜ੍ਹੇ ਜਾਂ ਹੋਰ ਪਖੰਡ ਕੀਤੇ ਉਸੇ ਅੱਗ ਉਪਰੋਂ ਗੁਜ਼ਰਿਆ। ਉਸਨੇ ਉਥੇ ਖੜ੍ਹੇ ਲੋਕਾਂ ਨੂੰ ਕਿਹਾ ਕਿ ਇਸ ਲਈ ਕੋਈ ਦੈਵੀ ਸ਼ਕਤੀ ਨਹੀਂ ਚਾਹੀਦੀ, ਸ਼ਕਤੀ ਵਾਲੀ ਗੱਲ ਬਿਲਕੁਲ ਬਕਵਾਸ ਹੈ। ਸਿਰਫ ਆਤਮ ਵਿਸ਼ਵਾਸ਼ ਨਾਲ ਪੈਰ ਧਰਨ ਦੀ ਲੋੜ ਹੈ। ਇਸ ਨਾਲ ਜਿਥੇ ਦਰਸ਼ਕਾਂ ਦੀ ਸਾਰੀ ਦਿਲਚਸਪੀ ਸੀਤਾ ਰਾਮ ਵਿਚ ਹੋ ਗਈ ਉਥੇ 'ਕਰਾਮਾਤੀ' ਸ਼ੋਅ ਦੇ ਅਯੋਜਕ ਛਿੱਥੇ ਜਿਹੇ ਪੈ ਗਏ ਅਤੇ ਲੋਕਾਂ ਉਪਰ ਆਪਣੀਆਂ 'ਸ਼ਕਤੀਆਂ' ਦਾ ਪ੍ਰਭਾਵ ਪਾਉਣ ਦੀ ਸਾਰੀ ਸਕੀਮ ਧਰੀ ਧਰਾਈ ਰਹਿ ਗਈ।

ਜਿਸ ਤਰ੍ਹਾਂ ਕਿ ਅਸੀਂ ਤਰਕਸ਼ੀਲ ਦੇ 1 ਮਾਰਚ ਅੰਕ ਵਿਚ ਸਪਸ਼ਟ ਕੀਤਾ ਸੀ ਦਹਕਦੇ ਅੰਗਾਰਿਆਂ ਉਪਰ ਦੋ ਕਦਮ ਤੁਰ ਕੇ ਲੋਕਾਂ ਉਪਰ ਆਪਣੀ 'ਸ਼ਕਤੀ' ਦਾ ਪ੍ਰਭਾਵ ਪਾਉਣ ਦਾ ਢੰਗ ਦੱਖਣੀ ਭਾਰਤ ਵਿਚ ਕਾਫੀ ਪ੍ਰਚਲਿਤ ਹੈ। ਪਰ ਇਸ ਪਿਛੇ ਸ਼ਕਤੀ ਕੋਈ ਨਹੀਂ ਹੁੰਦੀ। ਕੋਈ ਵੀ ਵਿਅਕਤੀ ਜਿਸਦੇ ਪੈਰ ਨੰਗੇ ਪੈਰੀਂ ਤੁਰਨ ਫਿਰਨ ਨਾਲ ਕੁਝ ਸਖਤ ਹੋਏ ਹੋਣ ਅੰਗਾਰਿਆਂ ਤੇ ਦੋ ਕਦਮ ਪੁੱਟ ਸਕਦਾ ਹੈ। ਇਸ ਵਿਚ ਦੋਹਵੇਂ ਪੈਰ ਕੇਵਲ ਇਕ-ਇਕ ਵਾਰ ਹੀ ਅੱਗ ਤੇ ਟਿਕਾਏ ਜਾਂਦੇ ਹਨ ਅਤੇ ਪੈਰਾਂ ਹੇਠਲੀ ਨਮੀ ਇੰਨੇ ਥੋੜ੍ਹੇ ਸਮੇਂ ਵਿਚ ਪੈਰਾਂ ਨੂੰ ਸੜਨੋਂ ਬਚਾਈ ਰਖਦੀ ਹੈ।

## ਤਰਕਸ਼ੀਲਾਂ ਨੇ ਜੋਤਿਸ਼ੀ ਤੋਂ ਨੱਕ ਨਾਲ ਲਕੀਰਾਂ ਕਢਵਾਈਆਂ

ਬੀਤੇ ਦਿਨੀ ਸੰਗਰੂਰ ਦੇ ਹੋਮੀਉਪੈਥੀ ਹਸਪਤਾਲ ਲਾਗੇ ਤਰਕਸ਼ੀਲ ਸੁਸਾਇਟੀ ਇਲਾਕਾ ਧੂਰੀ ਦੇ ਸਰਗਰਮ ਵਰਕਰ ਭਾਨ ਸਿੰਘ ਜੱਸੀ ਅਤੇ ਜਸਵੰਤ ਸਿੰਘ ਨੇ ਇਕ ਪਖੰਡੀ ਜੋਤਿਸ਼ੀ ਤੋਂ ਨੱਕ ਨਾਲ ਲਕੀਰਾਂ ਕਢਵਾ ਕੇ ਉਸਦਾ ਪਰਦਾਫਾਸ਼ ਕੀਤਾ

ਪ੍ਰੈਸ ਨੂੰ ਬਿਆਨ ਜਾਰੀ ਕਰਦਿਆਂ ਇਕਾਈ ਧੂਰੀ ਦੇ ਸੁਸਾਇਟੀ ਮੈਂਬਰ ਜੱਸੀ ਨੇ ਦਸਿਆ ਕਿ ਉਪਰੋਕਤ ਜੋਤਿਸ਼ੀ ਰੇਹੜੀ ਉਪਰ ਬੈਠ, ਸਾਧਾਂ ਵਾਲਾ ਬਾਣਾ ਪਾ ਕੇ ਭੋਲੇ-ਭਾਲੇ ਲੋਕਾਂ ਦੀ ਆਰਥਕ ਅਤੇ ਮਾਨਸਿਕ ਲੁੱਟ ਕਰ ਰਿਹਾ ਸੀ। ਜਦ ਉਪਰੋਕਤ ਸਾਥੀ ਨੇ ਜੋਤਿਸ਼ੀ ਨਾਲ ਗੱਲ ਕੀਤੀ ਤਾਂ ਉਸ ਕਿਹਾ ਕਿ 11 ਰੁ: ਫੀਸ ਲੱਗੇਗੀ। ਜੋ ਵੀ ਕੁਝ ਤੁਸੀਂ ਪੁਛੋਗੇ ਉਹ ਦਸਿਆ ਜਾਵੇਗਾ। ਜਦ ਉਸ ਤੋਂ ਜੀਵਨ ਨਾਲ ਸਬੰਧਤ ਪ੍ਰਸ਼ਨ ਪੁਛੇ ਗਏ ਤਾਂ ਉਸਨੇ ਇਕ ਵੀ ਸਹੀ ਉਤਰ ਨਾ ਦਿੱਤਾ। ਲੋਕ ਵੱਡੀ ਗਿਣਤੀ ਵਿਚ ਸੱਚ-ਝੂਠ ਦਾ ਰਿਜ਼ੱਲਟ ਸੁਣਨ ਲਈ ਇਕੱਠੇ ਹੋ ਗਏ ਸਨ। ਪ੍ਰੰਤੂ ਜਦ ਉਸ ਪਖੰਡੀ ਨੇ ਕੁਝ ਵੀ ਨਾ ਦਸਿਆ ਤਾਂ ਤੁਰੰਤ ਹੀ 11 ਰੁ: ਵਾਪਿਸ ਕਰਵਾਏ ਗਏ ਨਾਲ ਹੀ ਉਸਤੋਂ ਪਹਿਲੇ ਦਿਨ ਕਿਸੇ ਵਿਅਕਤੀ ਤੋਂ ਲਏ ਗਏ 60 ਰੁ: ਵਾਪਿਸ



ਕਰਵਾਏ। ਇਕੱਠੇ ਹੋਏ ਲੋਕਾਂ ਨੇ ਇਸਦਾ ਬੋਰੀਆ ਬਿਸਤਰ ਤੁਰੰਤ ਗੋਲ ਕਰਵਾ ਦਿੱਤਾ। ਉਸ ਨੇ ਲੋਕਾਂ ਤੋਂ ਮਾਫੀ ਮੰਗਦੇ ਹੋਏ ਕਿਹਾ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਮੈਂ ਅਗੋਂ ਅਜਿਹਾ ਨਹੀਂ ਕਰਾਂਗਾ, ਕੰਮ ਕਰਕੇ ਹੀ ਗੁਜਰਾ ਕਰਾਂਗਾ। ਬਾਅਦ ਵਿਚ ਲੋਕਾਂ ਨੇ ਸਜ਼ਾ ਦਿੰਦੇ ਹੋਏ ਇਸ ਪਖੰਡੀ ਜੋਤਿਸ਼ੀ ਤੋਂ ਨੱਕ ਨਾਲ 7 ਲਕੀਰਾਂ ਕਢਵਾਈਆਂ।

ਇਸ ਮੌਕੇ ਤੇ ਇਕੱਠੇ ਹੋਏ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿਦਿਆ ਭਾਨ ਸਿੰਘ ਜੱਸੀ ਨੇ ਦਸਿਆ ਕਿ ਲੋਕਾਂ ਨੂੰ ਵਹਿਮਾਂ ਭਰਮਾਂ, ਵਿਚੋਂ ਕੱਢਣ ਲਈ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਲਈ ਇਹ ਜਥੇਬੰਦੀ ਬਣੀ ਹੈ। ਹੈ। ਉਹਨਾਂ ਕਿ ਜੇਕਰ ਦੁਨੀਆ ਭਰ ਵਿਚ ਕੋਈ ਅਜਿਹਾ ਵਿਅਕਤੀ ਹੈ ਜੋ ਆਪਣੇ ਪਾਸ ਕੋਈ ਸ਼ਕਤੀ ਹੋਣ ਦਾ ਦਾਵਾ ਕਰਦਾ ਹੈ ਤਾਂ ਉਹ ਸੁਸਾਇਟੀ ਦੀਆਂ ਸ਼ਰਤਾਂ ਮੰਨ ਕੇ 100000 ਰੁ: ਦਾ ਇਨਾਮ ਜਿੱਤ ਸਕਦਾ ਹੈ। ਅੰਤ ਉਹਨਾਂ ਲੋਕਾਂ ਨੂੰ ਅਪੀਲ ਕੀਤੀ ਕਿ ਵਹਿਮਾਂ, ਭਰਮਾਂ, ਜਾਦੂ ਟੂਣਿਆਂ ਵਿਚ ਵਿਸ਼ਵਾਸ ਨਾ ਕਰਨ ਸਗੋਂ ਵਿਗਿਆਨਕ ਸੋਚ ਦੇ ਧਾਰਨੀ ਬਨਣ।

**ਰਤਨ ਸਿੰਘ ਭੰਡਾਰੀ**

## ਆਦਰਸ਼ ਵਿਆਹ

ਤਰਕਸ਼ੀਲ ਸੁਸਾਇਟੀ ਭਗਤਾ ਦੇ ਸਰਗਰਮ ਮੈਂਬਰ ਜਸਵੰਤ ਰਾਏ ਸਪੁੱਤਰ ਸ੍ਰੀ ਦੇਵ ਰਾਜ ਪਿੰਡ ਕੋਠਾ ਗੁਰੂ ਕਾ ਨੇ ਰੀਟਾ ਸਪੁੱਤਰੀ ਸ੍ਰੀ ਇੰਦਰਜੀਤ ਵਾਸੀ ਸੰਗਰੂਰ ਨਾਲ ਬੜੇ ਹੀ ਸਾਦੇ ਢੰਗ ਨਾਲ ਸ਼ਾਦੀ ਕਰਵਾਈ। ਬਿਨਾਂ ਧਾਰਮਿਕ ਰਸਮਾਂ ਅਤੇ ਬਿਨਾਂ ਦਾਜ ਦਹੇਜ ਦੇ ਇਸ ਪਿੰਡ ਦੀ ਪਹਿਲੀ ਅਤੇ ਲੋਕਾਂ ਲਈ ਅਨੋਖੀ ਸ਼ਾਦੀ ਸੀ।

ਜਸਵੰਤ ਰਾਏ ਅੱਜ-ਕੱਲ ਬੈਂਕ ਦੇ ਬਰਾਂਚ ਮੈਨੇਜਰ ਹੋਣ ਕਰਕੇ ਭਾਵੇਂ ਸੁਸਾਇਟੀ ਨਾਲ ਤਾਲਮੇਲ ਦਾ ਘੱਟ ਮੌਕਾ ਮਿਲਦਾ ਹੈ ਪਰ ਉਹਨਾਂ ਨੇ ਆਪਣੇ ਵਿਆਹ ਦੇ ਮਾਮਲੇ 'ਚ ਵਿਚਾਰ ਕਰਨ ਲਈ ਸਪੈਸ਼ਲ ਸਮਾਂ ਕਢਿਆ। ਸਮੇਤ ਲਾੜੇ ਨੌਂ ਕੁ ਜਣਿਆਂ ਦੀ ਬਰਾਤ ਵਿਆਹੁਣ ਲਈ ਗਈ। ਚਾਹ ਪਾਣੀ ਤੋਂ ਬਾਅਦ ਵਿਆਹ ਦੀ ਰਸਮ ਚਾਲੂ ਕੀਤੀ ਗਈ। ਪੰਡਾਲ 'ਚ ਬੈਠੇ ਰਿਸ਼ਤੇਦਾਰਾਂ ਤੇ ਆਮ ਲੋਕਾਂ ਦੀਆਂ ਨਜ਼ਰਾਂ ਸਟੇਜ ਵੱਲ ਲੱਗੀਆਂ ਹੋਈਆਂ ਸਨ ਕਿ ਪਤਾ ਨਹੀਂ ਸੁਸਾਇਟੀ ਵਾਲੇ ਧਾਰਮਿਕ ਰਸਮਾਂ ਤੋਂ ਬਿਨਾਂ ਕਿੰਜ ਵਿਆਹ ਕਰਨਗੇ। ਸਟੇਜ ਚਾਲੂ ਕਰਦਿਆਂ ਕੌਰ 'ਭੋਡੀ ਪੁਰ' ਨੇ ਪਹਿਲਾਂ ਸਾਥੀ ਜਸਵੰਤ ਰਾਏ ਅਤੇ ਲੜਕੀ ਵਾਲਿਆਂ ਦੇ ਪਰਿਵਾਰ ਵਾਰੇ ਮੋਟੀ ਜਾਣਕਾਰੀ ਦਿੱਤੀ। ਬੇਲੋੜੀਆਂ ਸਭ ਕਿਸਮ ਦੀਆਂ ਰਸਮਾਂ-ਰਿਵਾਜਾਂ ਤੇ ਚਾਨਣ ਪਾਉਂਦਿਆਂ ਛੱਡਣ ਲਈ ਲੋਕਾਂ ਨੂੰ ਪ੍ਰੇਰਿਆ। ਹਾਰਾਂ ਦੀ ਰਸਮ ਚਾਲੂ ਕਰਵਾਈ। ਪਹਿਲਾਂ ਜਸਵੰਤ ਰਾਏ ਅਤੇ ਬਾਅਦ 'ਚ ਰੀਟਾ ਨੇ ਇਕ ਦੂਜੇ ਦੇ ਗੱਲ ਸਿਰਫ ਫੁੱਲਾਂ ਦੇ ਹਾਰ ਪਾ ਕੇ ਆਪਣੇ ਆਪ ਨੂੰ ਇਕ ਦੂਜੇ ਦੇ ਜੀਵਨ ਸਾਥੀ ਕਬੂਲਿਆ। ਇਸ ਰਸਮ ਤੋਂ ਮਗਰੋਂ 3 ਸੁਸਾਇਟੀ ਆਗੂ ਮਾ: ਬੂਟਾ ਸਿੰਘ ਕੋਠਾ ਗੁਰੂ ਨੇ ਸਮਾਜ ਦੀਆਂ ਘਟੀਆਂ ਕਦਰਾਂ ਕੀਮਤਾਂ ਤੇ ਦਾਜ ਦੀ ਅਲਾਮਤ ਅਤੇ ਬੇਲੋੜੀਆਂ ਧਾਰਮਿਕ ਰਸਮਾਂ ਬਾਰੇ ਵਿਸਥਾਰ 'ਚ ਚਾਨਣਾ ਪਾਉਂਦਿਆਂ ਦਸਿਆ ਕਿ ਕਿਸ ਤਰ੍ਹਾਂ ਵਿਆਹ ਦੇ ਬੰਧਨ ਨੂੰ ਇਕ ਵਪਾਰਕ ਅਦਾਰਾ ਬਣਾਇਆ ਜਾ ਰਿਹਾ ਹੈ। ਦਾਜ ਦੀ ਨਾਮੁਰਾਦ ਲਾਹਨਤ ਸਦਕਾ ਅਤੇ ਘਟੀਆ ਰਵਾਇਤਾਂ ਕਰਕੇ ਸਾਡੀਆਂ ਧੀਆਂ, ਭੈਣਾਂ ਨੂੰ ਖੱਜਲ ਖੁਆਰ ਹੋਣ ਦੇ ਨਾਲ-ਨਾਲ ਮੌਤ ਦੇ ਮੂੰਹ ਜਾਣਾਂ ਪੈਂਦਾ ਹੈ। ਸਾਰੀ ਕਾਰਵਾਈ ਖਤਮ ਹੋਣ ਤੇ ਇਕ ਆਦਮੀ ਏਨਾਂ ਪ੍ਰਭਾਵਤ ਹੋਇਆ ਕਿ ਸੁਸਾਇਟੀ ਆਗੂਆਂ ਕੋਲ ਆ ਕੇ ਕਹਿਣ ਲੱਗਾ "ਮੈਨੂੰ ਆਪਣੇ ਵਰਗਾ ਬੰਦਾ ਲੱਭ ਕੇ ਦੇਵੋ ਮੈਂ ਆਪਣੀ ਲੜਕੀ ਦੀ ਸ਼ਾਦੀ ਇਸ ਤਰ੍ਹਾਂ ਕਰਨੀ ਚਾਹੁੰਦਾ ਹਾਂ। ਉਸ ਆਦਮੀ ਦਾ ਪਤਾ ਨੋਟ ਕਰ ਲਿਆ ਗਿਆ ਹੈ।

## ਬਾਲ ਪ੍ਰੀਤ ਮਿਲਣੀ ਕਾਫਲੀ

22 ਮਈ ਨੂੰ ਬਾਲ ਪ੍ਰੀਤ ਮਿਲਣੀ ਕਾਫਲਾ ਬਠਿੰਡੇ ਪਹੁੰਚਿਆ। ਇਸ ਕਾਫਲੇ ਦਾ ਮੰਤਵ ਬੱਚਿਆਂ ਨੂੰ ਕਿਤਾਬੀ ਗਿਆਨ ਦੇ ਵਿਸ਼ਾਲ ਸਮੁੰਦਰ ਨਾਲ ਜੋੜਨਾ ਤੇ ਉਹਨਾਂ ਦੀਆਂ ਰੁਚੀਆਂ ਨੂੰ ਵਿਕਸਤ ਕਰਨਾ ਸੀ। ਇਸ ਪ੍ਰੋਗਰਾਮ ਸਬੰਧੀ ਜਾਣਕਾਰੀ ਤਾਂ ਬੇਸ਼ੱਕ ਪਹਿਲਾਂ ਸੀ ਪਰ ਸੁਸਾਇਟੀ ਵਲੋਂ ਉਸ ਦਿਨ ਸਿਰਫ ਕਿਤਾਬਾਂ/ਮੈਗਜ਼ੀਨਾਂ ਦੀ ਸਟਾਲ ਹੀ ਲਗਾਈ ਜਾਣੀ ਸੀ। ਸਟਾਲ ਲਾਈ ਗਈ ਤਾਂ ਪ੍ਰਬੰਧਕਾਂ ਵਲੋਂ ਜਾਦੂ ਦੇ ਸ਼ੋਅ ਦਾ ਪ੍ਰਬੰਧ ਕਰਨ ਲਈ ਕਿਹਾ ਗਿਆ। ਉਸੇ ਸਮੇਂ ਤਿਆਰੀ ਕਰਕੇ ਵੱਖ-ਵੱਖ ਸਕੂਲਾਂ ਦੇ ਸੈਂਕੜੇ ਬੱਚਿਆਂ ਨੂੰ ਜਾਦੂ ਦੇ ਟਰਿੱਕ ਵਿਖਾਏ ਗਏ। ਮਦਾਰੀਆਂ ਵਲੋਂ ਵਿਖਾਏ ਜਾਂਦੇ ਡਰਾਉਣੇ ਤੇ ਅੰਧ ਵਿਸ਼ਵਾਸ਼ੀ ਟਰਿੱਕਾਂ (ਜਿਵੇਂ ਜੀਭ ਕੱਟ ਦੇਣੀ, ਸਿਰ ਧੜ ਤੋਂ ਅੱਡ ਕਰ ਦੇਣਾ, ਹੱਡੀਆ ਰੱਖ ਕੇ "ਕਿਸੇ ਦੈਵੀ ਸ਼ਕਤੀ" ਦੀ ਸਹਾਇਤਾ ਨਾਲ ਅੱਗ ਲਗਾ ਦੇਣੀ ਆਦਿ) ਬਾਰੇ ਬੱਚਿਆਂ ਨੂੰ ਜਾਣਕਾਰੀ ਦਿੱਤੀ ਗਈ। ਵਹਿਮਾਂ ਭਰਮਾਂ ਬਾਰੇ ਇਸ ਜਾਣਕਾਰੀ ਭਰਪੂਰ ਪ੍ਰੋਗਰਾਮ ਨੂੰ ਗੁਰਚਰਨ ਖੇਮੋਆਣਾ ਨੇ ਪੇਸ਼ ਕੀਤਾ।

## "ਸਰਗਰਮੀ"

ਪਿਛਲੇ ਦਿਨੀਂ 30 ਮਈ ਨੂੰ ਰੇਲ ਕੋਚ ਫੈਕਟਰੀ ਕਪੂਰਥਲਾ ਵਿਖੇ ਮਜ਼ਦੂਰ ਦਿਵਸ ਦੇ ਸਬੰਧ ਵਿਚ ਸਥਾਨਕ ਸਟਾਫ ਕੌਂਸਲ ਵਲੋਂ ਇਕ ਸਭਿਆਚਾਰਕ ਸਮਾਗਮ ਕਰਵਾਇਆ ਗਿਆ। ਪ੍ਰੋਗਰਾਮ ਵਿਚ ਅਗਾਂਹ ਵਧੂ ਇਨਕਲਾਬੀ ਗੀਤਾਂ ਕਵਿਤਾਵਾਂ ਤੋਂ ਇਲਾਵਾ ਫੈਕਟਰੀ ਦੀ ਨਾਟਕ ਟੀਮ ਵਲੋਂ ਮਨੋਜ 'ਚਿੱਤਰਕਾਰ' ਦੀ ਨਿਰਦੇਸ਼ਕਾ ਹੇਠ ਨਾਟਕ 'ਇਹ ਲਹੂ ਕਿਸਦਾ' ਹੈ ਅਤੇ ਸਕਿੱਟ 'ਦਹੇਜ ਦੀ ਲਾਹਨਤ' ਦੀ ਸਫ਼ਲ ਪੇਸ਼ਕਾਰੀ ਕੀਤੀ ਗਈ।

ਤਰਕਸ਼ੀਲ ਸੁਸਾਇਟੀ ਦੇ ਸੂਬਾ ਮੀਤ ਪ੍ਰਧਾਨ ਤੇਜਪਾਲ ਨੇ ਸੁਸਾਇਟੀ ਦੀ ਸਮਝ ਅਤੇ ਪ੍ਰੋਗਰਾਮ ਤੋਂ ਦਰਸ਼ਕਾਂ ਨੂੰ ਜਾਣੂ ਕਰਵਾਉਣ ਦੇ ਨਾਲ-ਨਾਲ "ਜਾਦੂ" ਦੇ ਟ੍ਰਿਕਾਂ ਰਾਹੀਂ ਦਰਸ਼ਕਾਂ ਦਾ ਮਨੋਰੰਜਨ ਕਰਦਿਆਂ ਹੋਇਆਂ ਇਹ ਸਪੱਸ਼ਟ ਕੀਤਾ ਕਿ 'ਜਾਦੂ' ਸਿਰਫ ਹੱਥ ਦੀ ਸਫਾਈ ਜਾਂ ਹੇਰਾ-ਫੇਰੀ ਹੀ ਹੁੰਦੀ ਹੈ, ਕੋਈ ਕਰਾਮਾਤ ਨਹੀਂ। ਉਹਨਾਂ ਨੇ ਸੁਸਾਇਟੀ ਦੀ ਚੁਣੌਤੀ ਨੂੰ ਦੁਹਰਾਉਂਦਿਆਂ ਐਲਾਨ ਕੀਤਾ ਕਿ ਕੋਈ ਵੀ ਗੈਬੀ ਸ਼ਕਤੀਆਂ ਦਾ ਦਾਅਵੇਦਾਰ ਸੁਸਾਇਟੀ ਦੀਆਂ ਸ਼ਰਤਾਂ ਵਿਚੋਂ ਕੋਈ ਇਕ ਪੂਰੀ ਕਰਕੇ 1 ਲੱਖ ਰੁ: ਜਿੱਤ ਸਕਦਾ ਹੈ। ਉਹਨਾਂ ਨੇ ਸਮੂਹਾਂ ਲੋਕਾਂ ਨੂੰ ਸਰਕਾਰੀ ਪ੍ਰਚਾਰ ਸਾਧਨਾਂ ਤੋਂ ਹੋ ਰਹੇ ਅੰਧ ਵਿਸ਼ਵਾਸ਼ੀ ਪ੍ਰਚਾਰ ਤੋਂ ਸੁਚੇਤ ਰਹਿ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ ਤਾਂ ਜੋ, ਲੋਕ ਆਪਣੀਆਂ ਸਮਸਿਆਵਾਂ ਦਾ ਕਾਰਣ ਆਪਣੀ ਕਿਸਮਤ ਨੂੰ ਨਾ ਸਮਝ ਕੇ ਅਸਲ ਕਾਰਣ ਨੂੰ ਲੱਭਣ ਅਤੇ ਉਹਨਾਂ ਦਾ ਵਿਗਿਆਨਕ ਹੱਲ ਕਰਨ ਦੇ ਸਮਰਥ ਹੋ ਸਕਣ। ਉਹਨਾਂ ਨੇ ਲੋਕਾਂ ਨੂੰ ਪਾਖੰਡੀ ਸਾਧਾਂ, ਸੰਤਾਂ ਦੁਆਰਾ ਕੀਤੀ ਜਾ ਰਹੀ ਲੁੱਟ ਤੋਂ ਵੀ ਸੁਚੇਤ ਕੀਤਾ। ਪ੍ਰੋਗਰਾਮ ਤੋਂ ਬਾਅਦ ਸੁਸਾਇਟੀ ਦੀਆਂ ਕਿਤਾਬਾਂ ਅਤੇ ਮੈਗਜ਼ੀਨ ਤਰਕਸ਼ੀਲ ਦੀ ਸਟਾਲ ਵੀ ਲਾਈ ਗਈ। ਜਿਸ ਤੋਂ ਕਾਫ਼ੀ ਗਿਣਤੀ ਵਿਚ ਕਿਤਾਬਾਂ ਅਤੇ ਮੈਗਜੀਨ ਲੋਕਾਂ ਨੇ ਖਰੀਦੇ।

## ਨਵੇਂ ਅਹੁਦੇਦਾਰ

ਪਿਛਲੇ ਅੰਕ ਵਿਚ ਤਰਕਸ਼ੀਲ ਸੋਸਾਇਟੀ ਪੰਜਾਬ ਦੀਆਂ ਵੱਖ-ਵੱਖ ਇਕਾਈਆਂ ਦੇ ਮੁੱਖ ਅਹੁਦੇਦਾਰਾਂ ਦੀ ਸੂਚੀ ਪ੍ਰਕਾਸ਼ਿਤ ਕੀਤੀ ਗਈ ਸੀ। ਉਸ ਤੋਂ ਬਾਅਦ ਕੁਝ ਹੋਰ ਇਕਾਈਆਂ ਵਲੋਂ ਆਪਣੀ ਚੋਣ ਦੀ ਸੂਚਨਾ 'ਤਰਕਸ਼ੀਲ' ਨੂੰ ਭੇਜੀ ਗਈ ਹੈ ਜਿਸਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।

**(18) ਇਲਾਕਾ ਮੁਕਤਸਰ**

ਪ੍ਰਧਾਨ—ਮਲਕੀਤ ਸਿੰਘ ਫਾਰਮਾਸਿਸਟ, ਸਰਕਾਰੀ ਹੋਮਿਉਪੈਥਿਕ ਡਿਸਪੈਂਸਰੀ
ਟਾਹਲੀਵਾਲਾ ਬੋਦਲਾਂ ਤਹਿ. ਫਾਜ਼ਿਲਕਾ (ਫਿਰੋਜ਼ਪੁਰ)

ਸਕੱਤਰ—ਰਾਮ ਸਵਰਨ ਅਜ਼ਾਦ
VPO ਲੱਖੇਵਾਲੀ ਤਹਿ. ਮੁਕਤਸਰ (ਫਰੀਦਕੋਟ)

**19. ਇਲਾਕਾ ਖੰਨਾ**

ਪ੍ਰਧਾਨ— ਮਹਿੰਦਰ ਸਿੰਘ 'ਮੀਲੂ' ਨੇੜੇ ਪਨੇਸਰ ਧਰਮ ਕੰਡਾ, ਖੰਨਾ।

ਸਕੱਤਰ—ਮਦਨ ਲਾਲ C/O ਅਮਰ ਨਾਥ ਓਮ ਪ੍ਰਕਾਸ਼ ਆੜ੍ਹਤੀ ਅਨਾਜ ਮੰਡੀ, ਖੰਨਾ।

**20. ਇਲਾਕਾ ਭਗਤਾ**

ਕਨਵੀਨਰ—ਕੌਰ ਸਿੰਘ 'ਭੋਡੀਪੁਰਾ' ਦਰਪਣ ਸਟੂਡੀਓ, ਭਗਤਾ (ਬਠਿੰਡਾ)

**21. ਇਲਾਕਾ ਸਰਦੂਲਗੜ੍ਹ**

ਪ੍ਰਧਾਨ—ਸੁਖਦੇਵ ਸਿੰਘ ਪਾਂਧੀ, ਸਰਕਾਰੀ ਪ੍ਰਾਇਮਰੀ ਸਕੂਲ ਘੁਦੂਵਾਲਾ ਤਹਿ. ਮਾਨਸਾ (ਬਠਿੰਡਾ)

ਸਕੱਤਰ—ਬਲਕਾਰ ਸਿੰਘ ਕੁਸਲਾ VPO ਕੁਸਲਾ ਤਹਿ. ਮਾਨਸਾ (ਬਠਿੰਡਾ)



# ਸਾਹਿਤਕ ਭਾਗ

ਮਿੰਨੀ ਕਹਾਣੀ—

## ਟੋਆ

ਸੜਕ ਕਿਨਾਰੇ ਇਕ ਡੂੰਘਾ ਟੋਆ ਹੈ। ਇਕ ਬੱਸ ਦੂਸਰੀ ਬੱਸ ਨੂੰ ਆਉਂਦੀ ਦੇਖਕੇ ਪਾਸੇ ਹੋਣ ਲੱਗੀ ਉਸ ਵੱਡੇ ਸਾਰੇ ਟੋਏ ਵਿਚ ਡਿੱਗ ਪਈ ਤੇ ਉਲਟ ਗਈ। ਦੂਸਰੀ ਤੇਜ਼ ਆ ਰਹੀ ਬੱਸ ਵੀ ਬਚਦੀ-ਬਚਦੀ ਉਸੇ ਟੋਏ ਵਿਚ ਜਾ ਡਿੱਗੀ। ਦੋਹਾਂ ਬੱਸਾਂ ਵਿਚਲੀਆਂ ਕੁਝ ਸਵਾਰੀਆਂ ਤਾਂ ਉਥੇ ਹੀ ਮਰ ਗਈਆਂ ਕੁਝ ਗੰਭੀਰ ਜ਼ਖਮੀ ਹੋਈਆਂ ਤੇ ਕੁਝ ਮਾਮੂਲੀ।

ਆਉਂਦੀਆਂ ਜਾਂਦੀਆਂ ਸਵਾਰੀਆਂ ਪਾਸੋਂ ਉਗਰਾਹੀ ਕਰ ਕੇ ਉਥੇ ਪਾਠ ਰੱਖੇ ਗਏ ਅਤੇ ਲੰਗਰ ਵਰਤਾਏ ਗਏ ਪਰ ਟੋਆ ਉਂਜ ਦਾ ਉਂਜ ਹੀ ਰਿਹਾ।

—ਜਸਬੀਰ ਕੌਰ

## ਸ਼ਰਧਾ ਦਾ ਸੱਚ

**—ਬਲਬੀਰ ਪਰਵਾਨਾ**

ਪਿੰਡੋਂ ਬਾਹਰ ਸਮਾਧ ਵਾਲੇ ਡੇਰੇ 'ਚ ਸਵੇਰ ਤੋਂ ਹੀ ਗਹਿਮੀ-ਗਹਿਮੀ ਸੀ। ਮੇਲੇ ਵਾਂਗ ਰੌਣਕ ਇਕ ਪਾਸੇ ਦੀਵਾਨ ਲੱਗਾ ਹੋਇਆ ਸੀ। ਰਾਗੀ ਢਾਡੀ ਗਾ ਰਹੇ ਸਨ। ਇਕ ਪਾਸੇ ਸ਼ਰਬਤ ਪਿਆਇਆ ਜਾ ਰਿਹਾ ਸੀ ਤੇ ਲੰਗਰ ਤਿਆਰ ਹੋ ਰਿਹਾ ਸੀ।

ਸੁੱਖੇ ਹੁਰੀਂ ਸਵੇਰ ਤੋਂ ਹੀ ਪ੍ਰਬੰਧਾਂ 'ਚ ਰੁਝੇ ਹੋਏ ਸਨ। ਚਾਨਣੀਆਂ ਕਨਾਤਾਂ ਠੀਕ ਕਰਦੇ, ਦੀਵਾਨ 'ਚ ਬੈਠੀਆਂ ਸੰਗਤਾਂ ਨੂੰ ਪਾਣੀ ਪਿਆਉਂਦੇ, ਰੌਲਾ ਪਾਉਂਦੇ ਨਿਆਣਿਆਂ ਨੂੰ ਚੁੱਪ ਕਰਾਉਂਦੇ, ਲਗਰ ਲਈ ਸਮਾਨ ਫੜਾਉਂਦੇ। ਲੌਢੇ ਕੁ ਵੇਲੇ ਉਹ ਵਾਪਸ ਮੁੜਨ ਲਈ ਜੁੱਤੀਆਂ ਪਾਉਣ ਲੱਗੇ।

"ਸੁਖਿਆ, ਕੀ ਗੱਲ ਜੁਤੀਆਂ ਪਾਉਣ ਲਗ ਪਏ......ਅਜੇ ਤਾਂ ਲੰਗਰ ਵਰਤਾਉਣਾ ਐ। ਜਿਥੇ ਸਵੇਰ ਦੇ ਲੱਗੇ ਹੋਏ ਸੀ, ਥੋੜਾ ਹੋਰ ਠਹਿਰ ਲਓ—।" ਡੇਰੇ ਦਾ ਇਕ ਚੇਲਾ ਆਹੁਲ ਆਇਆ।

"ਰਤਾ ਘਰ ਫੇਰਾ ਮਾਰ ਆਈਏ ਬਾਬਾ ਜੀ, ਬਸ ਆਏ ਦਸਾਂ ਮਿੰਟਾਂ 'ਚ......।" ਉਹ ਖਹਿੜਾ ਛੁਡਾ ਬਾਹਰ ਨਿਕਲੇ। ਉਹਨਾਂ ਤੋਂ ਕੁਝ ਹੀ ਅੱਗੇ-ਅੱਗੇ ਰਾਹ 'ਤੇ ਪੰਮੀ ਹੁਰੀ ਤੁਰੀਆਂ ਜਾਂਦੀਆਂ ਸਨ। ਉਹਨਾਂ ਦੋ ਪੈਰ ਕਾਹਲੇ-ਕਾਹਲੇ ਮਾਰੇ ਤੇ ਉਹਨਾਂ ਨਾਲ ਜਾ ਰਲੇ।

"ਤੁਸੀਂ ਵੀ ਆ ਗਏ ?"

"ਜਦੋਂ ਤੁਸੀਂ ਆ ਗਈਆਂ, ਅਸੀਂ ਉਥੋਂ ਕੀ ਲੈਣਾ ਸੀ——।"

ਉਹਨਾਂ ਨਾਲ ਉਹ ਵੀ ਹੱਸ ਪਈਆਂ।

# ਅੰਧ ਵਿਸ਼ਵਾਸ ਨੂੰ ਰੋਕੋ

ਅੱਜ ਕੱਲ੍ਹ ਤਾਂ ਪਾਖੰਡੀ ਪਾਖੰਡ ਕਰਕੇ, ਲਾਈ ਲੱਗ ਲੋਕਾਂ ਨੂੰ ਬੁੱਧੂ ਬਣਾਈ ਜਾਂਦੇ।
ਭਰਮਾਂ ਵਿਚ ਫਸਾ ਅੰਧ ਵਿਸ਼ਵਾਸੀਆਂ ਨੂੰ, ਵਾਂਗ ਠਗਾਂ ਦੇ ਲੁੱਟ-ਲੁੱਟ ਖਾਈ ਜਾਂਦੇ।
ਹਰ ਦਮ ਮੌਜੂਦ ਰਹਿੰਦੇ ਉਥੇ ਜੋ ਸੂਹੀਏ, ਭੇਦ ਲੈ ਲੈ ਇਹਨਾਂ ਨੂੰ ਫਰਮਾਈ ਜਾਂਦੇ।
ਪੈਸੇ ਲੈ ਕੇ ਸੁਆਹ ਦੀ ਦੇਣ ਚੁਟਕੀ, ਤਵੀਤ ਲਿਖ ਲਿਖ ਗਲਾਂ 'ਚ ਪੁਆਈ ਜਾਂਦੇ।
ਦੁੱਖ ਆਪ ਹੀ ਜੇਕਰ ਹਟ ਜਾਵੇ, ਬੁੱਧੂ ਆਖਦੇ ਬਾਬੇ ਦੀ ਮੇਹਰ ਹੋ ਗਈ।
ਪਿੱਛੇ ਲੱਗ ਜਾਂਦੇ ਉਹਨਾਂ ਦੇ ਹੋਰ ਬੰਦੇ, ਬਾਬੇ ਵਾਲੀ ਮਾਰਕੀਟ ਹੋਰ ਤੇਜ਼ ਹੋ ਗਈ।
ਪੁੱਛਾਂ ਪੁੱਛਦੇ ਬਾਬੇ ਦੇ ਕੋਲ ਆ ਕੇ, ਪੁੱਤਰ ਦੀ ਚਾਹ ਵਿਚ ਜਿੰਦਗੀ ਲਾਈ ਜਾਵੇ।
ਕਾਲੀ ਮਾਈ ਦਾ ਪਹਿਰਾ ਹੈ ਕੁੱਖ ਉੱਤੇ, ਬਲੀ ਉਪਰੇ ਬੱਚੇ ਦੀ ਚੜ੍ਹਾਈ ਜਾਵੇ।
ਇਹ ਹਨ ਅੰਧ ਵਿਸ਼ਵਾਸ ਨੂੰ ਵਧਾਈ ਜਾਂਦੇ, ਸੋਚ ਵਿਚਾਰ ਕੇ ਇਹਨਾਂ ਨੂੰ ਆਪ ਰੋਕੋ।
ਇਹਨਾਂ ਪਾਖੰਡੀਆਂ ਦਾ ਕਰਕੇ ਮੂੰਹ ਕਾਲਾ, ਛਿੱਤਰ ਸਿਰਾਂ ਵਿਚ ਇਹਨਾਂ ਦੇ ਆਪ ਠੋਕੋ।
ਇਹਨਾਂ ਦਗਾਬਾਜ਼ਾਂ ਦੇ ਕੋਲ ਹੈ ਕੁਝ ਨਾ, ਇਹਨਾਂ ਫਰੇਬੀਆਂ ਤੋਂ ਰਹੋ ਦੂਰ ਲੋਕੋ।
'ਦਾਸ' ਆਖਦਾ ਸਾਇੰਸ ਦੀ ਗੱਲ ਸਮਝੋ, ਵਿਚ ਮੰਦਰਾਂ ਦੇ ਜਾਣ ਲਈ ਮੱਤ ਸੋਚੋ।

**ਭਗਵਾਨ ਦਾਸ 'ਟੀਚਰ**
**ਪਿੰਡ ਤੇ ਡਾਕਖਾਨਾ—ਸੁੱਜੋਂ (ਜਲੰਧਰ)**

## ਨਜ਼ਮ

ਉਹ ਮੈਨੂੰ ਨਾਸਤਕ ਕਹਿੰਦੇ ਨੇ
ਕਿਉਂਕਿ ਮੈਂ ਪਟੋਲਿਆਂ ਵਿਚ ਲਿਪਟੀ
ਮੂਰਤੀ ਨੂੰ ਭਗਵਾਨ ਨਹੀਂ ਕਹਿੰਦਾ
ਇਨਸਾਨੀਅਤ ਮਿਟਾਉਣ ਦੀਆਂ ਮਾਰੂ ਚਾਲਾਂ ਨੂੰ
ਈਮਾਨ ਨਹੀਂ ਕਹਿੰਦਾ
ਪਰ ਦੱਸੇ ਕੌਣ ?
ਕਿ ਈਮਾਨ ਮਾਰੂ ਚਾਲਾਂ ਤੋਂ ਨਹੀਂ
ਖੂਨ ਪਸੀਨੇ ਨਾਲ ਖਰੀਦੀਆਂ ਮੁਸਕਾਨਾਂ ਚੋਂ ਲਭਦਾ ਹੈ
ਉਹ ਮੈਨੂੰ ਪਾਗਲ ਕਹਿੰਦੇ ਹਨ
ਕਿਉਂਕਿ ਮੈਂ ਕਿਸਮਤ ਨੂੰ ਗਰੀਬੀ ਦਾ ਕਾਰਣ ਨਹੀਂ ਕਹਿੰਦਾ
ਤੇ ਗੰਗਾ ਜਲ ਨੂੰ ਪਾਵਨ ਨਹੀਂ ਕਹਿੰਦਾ।
ਪਰ ਦੱਸੇ ਕੌਣ ?
ਕਿ ਗਰੀਬੀ ਦਾ ਕਾਰਣ ਕਿਸਮਤ ਨਹੀਂ
ਕਿਰਤ ਦੇ ਕਾਤਲ ਤੇ
ਗੰਗਾ ਜਲ ਨਹੀਂ, ਮਿਹਨਤ ਤੋਂ ਉਪਜਿਆ ਪਸੀਨਾ,
ਪਵਿਤਰ ਹੁੰਦਾ ਹੈ।
ਉਹ ਮੈਨੂੰ ਅਗਿਆਨੀ ਕਹਿੰਦੇ ਹਨ।
ਕਿਉਂਕਿ ਮੈਂ ਕਰੋਪ ਹੋਏ 'ਕੇਤੂ' ਨੂੰ ਮਨਾਉਣ ਲਈ
ਪ੍ਰਾਰਥਨਾਵਾਂ ਨਹੀਂ ਕਰਦਾ ?
ਪਰ ਦੱਸੇ ਕੌਣ ?
ਕਿ ਕੇਤੂ ਅਸਮਾਨ 'ਚ ਨਹੀਂ
ਏਅਰ-ਕੰਡੀਸ਼ਨ ਕੋਠੀਆਂ 'ਚ ਰਹਿੰਦੇ ਨੇ।
ਉਹ ਮੈਨੂੰ ਨਾਸਤਕ ਕਹਿੰਦੇ ਹਨ
ਕਿਉਂਕਿ ਮੈਂ ਮੁਕਤੀ ਨਹੀਂ ਕਹਿੰਦਾ
ਗੰਗਾ ਵਿਚ ਗੋਤੇ ਲਾਉਣ ਨੂੰ
ਮੈਂ ਪੂਜਾ ਨਹੀਂ ਕਹਿੰਦਾ
ਸ਼ਹੀਦ ਦੀ ਸਮਾਧ ਤੇ ਫੁੱਲ ਚੜ੍ਹਾਉਣ ਨੂੰ
ਪਰ ਦੱਸੇ ਕੌਣ ?
ਕਿ 'ਮੁਕਤੀ' ਮਿਲਦੀ ਹੈ
ਖੇਤਾਂ ਵਿਚ ਪਸੀਨਾ ਵਹਾਉਣ ਨਾਲ
ਪੂਜਾ ਹੁੰਦੀ ਹੈ
ਸ਼ਹੀਦਾਂ ਦੇ ਸੁਪਨੇ ਸਾਕਾਰ ਕਰਨ ਨਾਲ
ਉਹ ਮੈਨੂੰ ਨਾਸਤਕ ਕਹਿੰਦੇ ਨੇ ਪਰ......

**—ਇਕਬਾਲ ਸਿੰਘ ਪਿੰਡ ਰਾਜਗੜ੍ਹ (ਸੰਗਰੂਰ)**



# ਤਣਾਅ ਸੱਭਿਅਤਾ ਦਾ ਆਮਦਨ ਕਰ ਹੈ

ਪਾਠਕ-ਵਿਚਾਰ ਮੰਚ ਨੂੰ ਪਾਠਕਾਂ ਵਲੋਂ ਗਿਣਾਤਮਕ ਪੱਖੋਂ ਚੰਗਾ ਹੁੰਗਾਰਾ ਮਿਲਿਆ ਹੈ। ਪਾਠਕ ਨੇ ਆਧੁਨਿਕ ਸੱਭਿਅਤਾ ਵਿਚ ਤਣਾਅ ਦੇ ਵਾਧੇ ਨਾਲ ਸਹਿਮਤੀ ਜ਼ਾਹਿਰ ਕੀਤੀ ਹੈ ਅਤੇ ਤਣਾਅ ਵਧਣ ਦੇ ਕਾਰਨ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਬਹੁਤਿਆਂ ਵਲੋਂ ਇਸ ਦਾ ਕਾਰਨ ਆਰਥਿਕ ਲੁੱਟ ਖਸੁੱਟ ਅਤੇ ਕਾਣੀ-ਵੰਡ ਕਿਹਾ ਗਿਆ ਹੈ ਅਤੇ ਕੁਝ ਵਲੋਂ ਮਨੁੱਖ ਦਾ ਵਧੇਰੇ ਲਾਲਚੀ, ਖੁਦਗਰਜ਼ ਆਦਿ ਹੋ ਜਾਣਾ ਦਸਿਆ ਗਿਆ ਹੈ। ਕੁਝ ਹੋਰਾਂ ਨੇ ਨਿੱਜੀ ਕਾਰਨ ਜਿਵੇਂ ਵਿਆਹ ਦਾ ਕੁਜੋੜ, ਨਿੱਜੀ ਨੁਕਸਾਨ, ਮਾੜਾ ਵਰਤਾਉ ਹੋਣਾ ਆਦਿ ਵੀ ਧਿਆਨ ਵਿਚ ਲਿਆਂਦੇ ਹਨ। ਚਾਹੇ ਇਹਨਾਂ ਵਿਚੋਂ ਕਾਫੀ ਗੱਲਾਂ ਠੀਕ ਹਨ ਪਰ ਮਸਲੇ ਦੀਆਂ ਲੱਭਣ ਲਈ ਕੁਝ ਹੋਰ ਅੱਗੇ ਜਾਣ ਦੀ ਲੋੜ ਸੀ। ਆਰਥਿਕ ਲੁੱਟ-ਖਸੁੱਟ ਤੇ ਕਾਣੀ ਵੰਡ ਪਹਿਲਾਂ ਵੀ ਸੀ, ਹੁਣ ਇਸ ਵਿਚ ਕਿਸ ਪੱਖ ਤੋਂ ਫਰਕ ਆਇਆ ਹੈ ਜੋ ਤਣਾਅ ਵਿਚ ਐਨਾ ਵਾਧਾ ਹੋਇਆ ਹੈ ? ਮਨੁੱਖ ਦੇ ਲਾਲਚੀ, ਖੁਦਗਰਜ਼ ਹੋਣ ਤੇ ਪਹਿਲਾਂ ਵੀ ਕੋਈ ਪਾਬੰਦੀ ਨਹੀਂ ਸੀ ਅਤੇ ਨਿੱਜੀ ਕਾਰਨ ਤਾਂ ਸੱਭਿਅਤਾ ਦੇ ਹਰ ਦੌਰ ਵਿਚ ਰਹੇ ਹਨ।

ਅਸਲ ਵਿਚ ਆਧੁਨਿਕ ਸੱਭਿਅਤਾ ਸਰਮਾਏਦਾਰੀ ਸੱਭਿਅਤਾ ਹੈ ਅਤੇ ਸਰਮਾਏਦਾਰੀ ਸੱਭਿਅਤਾ ਦੇ ਕੁਝ ਖਾਸ ਲੱਛਣ ਹਨ ਜੋ ਤਣਾਅ ਵਿਚ ਵਾਧਾ ਕਰਦੇ ਹਨ। ਸਰਮਾਏਦਾਰੀ ਸਮਾਜ ਸਿਧਾਂਤਕ ਤੌਰ ਤੇ ਹਰ ਕਿਸੇ ਨੂੰ ਉੱਚੀ ਤੋਂ ਉੱਚੀ ਪੁਜੀਸ਼ਨ ਤੇ ਪਹੁੰਚਣ ਦੀ ਆਜ਼ਾਦੀ ਦਿੰਦਾ ਹੈ ਪਰ ਅਸਲ ਵਿਚ ਇਹ ਸੰਭਵ ਨਹੀਂ ਹੁੰਦਾ ਜਿਸ ਵਿਚੋਂ ਮਾਨਸਿਕ ਤਣਾਅ ਪੈਦਾ ਹੁੰਦਾ ਹੈ। ਮੁਕਾਬਲੇਬਾਜ਼ੀ ਦੀ ਦੌੜ, ਜੋ ਜ਼ਿੰਦਗੀ ਦੇ ਹਰ ਖੇਤਰ ਵਿਚ ਫੈਲ ਜਾਂਦੀ ਹੈ ਤਣਾਅ ਦਾ ਅਹਿਮ ਕਾਰਨ ਹੈ, ਇਸਦਾ ਜ਼ਿਕਰ ਕੇਵਲ ਹਰੀਸ਼ ਮਲਹੋਤਰਾ ਅਤੇ ਨਰਿੰਦਰ ਪਾਲ ਵਲੋਂ ਹੀ ਕੀਤਾ ਗਿਆ ਹੈ। ਧਨ ਦਾ ਸਰਮਾਏ ਵਿਚ ਵਟ ਜਾਣਾ ਭਾਵ ਧਨ ਵਸਤਾਂ ਦੇ ਵਟਾਂਦਰੇ ਦਾ ਸਾਧਨ ਨਾ ਰਹਿ ਕੇ ਹੋਰ ਧਨ ਪੈਦਾ ਕਰਨ ਦਾ ਸਾਧਨ ਹੋ ਜਾਂਦਾ ਹੈ। ਜਿਨਸ-ਪੈਸਾ-ਜਿਨਸ ਦਾ ਚੱਕਰ ਬਦਲਕੇ ਪੈਸਾ-ਜਿਨਸ-ਪੈਸਾ ਹੋ ਜਾਂਦਾ ਹੈ। ਸਰਮਾਏਦਾਰੀ ਆਰਥਿਕਤਾ ਸਦਕਾ ਪੈਦਾ ਹੋਏ ਧਨ ਦੇ ਇਸ ਨਵੇਂ ਰੋਲ ਦਾ ਵਿਸ਼ੇਸ਼ਣ ਕਰਨਾ ਬਣਦਾ ਸੀ। ਸਿਰਫ ਐਨਾ ਕਹਿਣ ਨਾਲ ਗੱਲ ਨਹੀਂ ਬਣਦੀ ਕਿ ਆਦਮੀ ਹੁਣ 'ਵਧੇਰੇ ਲਾਲਚੀ' ਹੋ ਗਿਆ ਹੈ ਸਗੋਂ ਇਹ ਵੇਖਣਾ ਹੈ ਕਿ 'ਵਧੇਰੇ ਲਾਲਚੀ' ਕਿਉਂ ਹੋ ਗਿਆ ਹੈ ? ਇਸੇ ਤਰ੍ਹਾਂ ਵੱਡੇ ਪੈਮਾਨੇ ਦੀ ਪੈਦਾਵਾਰ ਵਿਚ ਵਿਅਕਤੀ ਦਾ ਆਪਣੀ ਪੈਦਾਵਾਰ ਤੋਂ ਟੁੱਟ ਜਾਣਾ (Alienation) ਅਤੇ ਐਲੀਨੇਸ਼ਨ ਦੇ ਹੋਰ ਰੂਪਾਂ ਬਾਰੇ ਕਿਸੇ ਪਾਠਕ ਨੇ ਜ਼ਿਕਰ ਨਹੀਂ ਕੀਤਾ। ਕਹਿਣ ਦਾ ਭਾਵ ਕਿ ਆਧੁਨਿਕ ਸੱਭਿਅਤਾ, ਇਸ ਦੇ ਪੈਦਾਵਾਰੀ ਢੰਗ ਅਤੇ ਪੈਦਾਵਰੀ ਵੰਡ ਦੀ ਪ੍ਰਕਿਰਿਆ ਦਾ ਵਿਗਿਆਨਿਕ ਵਿਸ਼ਲੇਸ਼ਣ ਕਰਕੇ ਮਸਲੇ ਦੀਆਂ ਜੜ੍ਹਾਂ ਨਹੀਂ ਲੱਭੀਆਂ ਗਈਆਂ।

ਇਸੇ ਤਰ੍ਹਾਂ ਕੁਝ ਨਾ ਕੁਝ ਤਣਾਅ ਪੈਦਾ ਹੋਣਾ ਤਾਂ ਸਾਡੀ ਇਕ ਲਾਜ਼ਮੀ ਮਾਨਸਿਕ ਪ੍ਰਕਿਰਿਆ ਹੈ ਇਹੀ ਤਣਾਅ ਸਿਰਜਣਾ ਨੂੰ ਜਨਮ ਦਿੰਦਾ ਹੈ ਪਰ ਦੂਸਰੇ ਪਾਸੇ ਮਾਨਸਿਕ ਤਣਾਅ ਦਾ ਇਕ ਸੀਮਾ ਤੋਂ ਵਧ ਜਾਣਾ ਨਕਾਰਾਤਮਕ ਤਣਾਅ ਪੈਦਾ ਹੋਣਾ ਆਦਮੀ ਦੇ ਕੰਮ ਕਾਰ ਵਿਚ ਰੁਕਾਵਟ ਪਾਉਂਦਾ ਹੈ ਜਿਸ ਦੇ ਕਾਰਨ ਅਤੇ ਇਲਾਜ ਲੱਭਣ ਵਲ ਕੋਸ਼ਿਸ਼ਾਂ ਕਰਨ ਦੀ ਲੋੜ ਹੈ।

ਸੋ ਵਿਚਾਰ-ਮੰਚ ਲਈ ਆਏ ਲੇਖਾਂ ਵਿਚੋਂ ਅਸੀਂ ਕੁਝ ਚੋਣਵੇਂ ਹੀ ਪ੍ਰਕਾਸ਼ਤ ਕਰ ਰਹੇ ਹਾਂ। ਇਹਨਾਂ ਵਿਚੋਂ **ਮਾਸਟਰ ਮੁਕੰਦ ਸਿੰਘ ਪਿੰਡ ਫੱਤਾ ਬਾਲੂ** (ਜਿਹਨਾਂ ਨੇ ਤਣਾਅ ਦੇ ਕਾਰਨਾਂ ਦੇ ਨਾਲ-ਨਾਲ ਸਿਰਜਨਾਤਮਕ ਤਣਾਅ ਦੀ ਜ਼ਿੰਦਗੀ ਵਿਚ ਮਹੱਤਤਾ ਬਾਰੇ ਵੀ ਜ਼ਿਕਰ ਕੀਤਾ ਹੈ) **ਪਹਿਲੇ** ਅਤੇ **ਨਰਿੰਦਰ ਕੋਮਲ ਪਿੰਡ ਫਰਾਲਾ** (ਜਿਨ੍ਹਾਂ ਨੇ ਸਮਾਜ ਦੀਆਂ ਵਖੋ-ਵੱਖਰੀਆਂ ਜਮਾਤਾਂ ਵਿਚ ਮਾਨਸਿਕ ਤਣਾਅ ਦੇ ਵਖੋ-ਵੱਖਰੇ ਕਾਰਣਾਂ ਦਾ ਵਿਸ਼ਲੇਸ਼ਣ ਕੀਤਾ ਹੈ) **ਦੂਸਰੇ** ਸਥਾਨ ਲਈ ਚੁਣੇ ਗਏ ਹਨ। ਪਾਠਕ ਵਿਚਾਰ ਮੰਚ ਵਿਚ ਪਹਿਲੇ, ਦੂਸਰੇ ਸਥਾਨ ਤੇ ਕਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਤਰਕਸ਼ੀਲ ਦੇ ਪੰਜ ਸਾਲ ਪੂਰੇ ਹੋਣ ਉੱਤੇ ਅਗਲੇ ਸਾਲ ਕੀਤੇ ਜਾ ਰਹੇ ਸਮਾਗਮ ਵਿਚ ਦਿੱਤੇ ਜਾਣਗੇ।

ਅੱਗੇ ਕੁਝ ਚੋਣਵੇਂ ਵਿਚਾਰ ਸੰਖੇਪ ਰੂਪ ਵਿਚ ਪ੍ਰਕਾਸ਼ਤ ਕੀਤੇ ਜਾ ਰਹੇ ਹਨ।

# ਕੁਝ ਨਾ ਕੁਝ ਤਣਾਅ ਤਾਂ ਜ਼ਰੂਰੀ ਹੈ

ਜਦੋਂ ਮਨੁੱਖ ਦੇ ਦਿਮਾਗੀ ਤਣਾਅ ਪੈਦਾ ਹੁੰਦਾ ਹੈ ਤਾਂ ਤਣਾਅ ਨੂੰ ਦੂਰ ਕਰਨ ਲਈ ਕੋਸ਼ਿਸ਼ ਜਾਂ ਕਾਰਜ ਕਰਨਾ ਪੈਂਦਾ ਹੈ ਤਾਂ ਕਿ ਤਣਾਅ ਦੂਰ ਹੋਵੇ। ਤਣਾਅ ਦੂਰ ਕਰਨ ਦੀ ਕੋਸ਼ਿਸ਼ 'ਚੋਂ ਉਪਜਿਆ ਕਾਰਜ ਹੀ ਸੱਭਿਅਤਾ ਨੂੰ ਅਗਾਂਹ ਵੱਲ ਵਧਾਉਂਦਾ ਹੈ। ਜਿਵੇਂ ਤਰਕਸ਼ੀਲ ਦਾ ਮਈ ਅੰਕ ਪੜ੍ਹਕੇ ਤਣਾਅ ਪੈਦਾ ਹੋਇਆ ਕਿ 10 ਜੂਨ ਤੋਂ ਪਹਿਲਾਂ ਲੇਖ ਲਿਖਕੇ ਭੇਜਣਾ ਹੈ। ਇਸ ਮਾਨਸਿਕ ਤਣਾਅ ਨੇ ਹੀ ਲਿਖਵਾਇਆ। ਜਦੋਂ ਲੇਖ ਲਿਖਿਆ ਗਿਆ ਤਾਂ ਤਣਾਅ ਦੂਰ ਹੋ ਗਿਆ।

ਜਦੋਂ ਮਨੁੱਖ ਦੂਸਰੇ ਜੀਵਾਂ ਨਾਲੋਂ ਵੱਧ ਵਿਕਸਿਤ ਹੋਇਆ ਤਾਂ ਮੀਂਹ ਹਨੇਰੀ, ਗੜ੍ਹੇ, ਬਿਜਲੀ, ਭੂਚਾਲ, ਅੱਗ ਆਦਿ ਕੁਦਰਤੀ ਵਰਤਾਰਿਆਂ ਬਾਰੇ ਸੋਚ ਕੇ ਤਣਾਅ ਮਹਿਸੂਸ ਕਰਨ ਲੱਗਾ ਅਤੇ ਫਿਰ ਇਸ ਤਣਾਅ ਨੂੰ ਦੂਰ ਕਰਨ ਲਈ ਉੱਪਰਾਲੇ ਸੋਚਣ ਲੱਗਾ। ਜਿਵੇਂ ਘਰ ਬਣਾ ਕੇ ਰਹਿਣਾ, ਜਾਨਵਰਾ ਤੋਂ ਬਚਾਅ ਤੇ ਸ਼ਿਕਾਰ ਲਈ ਹਥਿਆਰ ਬਨਾਉਣੇ, ਖੇਤੀ ਸ਼ੁਰੂ ਕਰਨੀ ਤੇ ਹੋਰ ਕਾਢਾਂ ਕੱਢੀਆਂ। ਸੋ ਸਮਾਜ ਦਾ ਜਿਹੜਾ ਵਜੂਦ ਹੁਣ ਹੈ ਇਹ ਮਨੁੱਖ ਦੇ ਤਣਾਅ ਰਹਿਤ ਸਮਾਜ ਸਿਰਜਣਾ ਲਈ ਕੀਤੀ ਜਦੋ ਜਹਿਦ ਹੀ ਹੈ।

ਪਰ ਅੱਜ ਮਨੁੱਖ ਕੁਝ ਵਧੇਰੇ ਮਾਨਸਿਕ ਤਣਾਅ ਦਾ ਸ਼ਿਕਾਰ ਹੈ ਜਿਸ ਦੇ ਕਈ ਕਾਰਨ ਹਨ।

ਜਿਵੇਂ ਵਿਗਿਆਨਿਕ ਯੁੱਗ ਵਿਚ ਹਰ ਖੇਤਰ ਦਾ ਮਸ਼ੀਨੀਕਰਨ ਹੋ ਗਿਆ ਹੈ। ਨਵੀਂ ਤਕਨੀਕ ਨੇ ਕੰਮ ਤੇਜ਼ ਕਰ ਦਿੱਤਾ ਹੈ। ਇਸ ਭੱਜ ਨੱਸ ਵਿਚ ਤਣਾਅ ਵਧੇਗਾ ਹੀ।

ਸਭ ਤੋਂ ਵੱਡਾ ਕਾਰਨ ਸਰਮਾਏਦਾਰੀ ਯੁੱਗ ਦੀ ਲੁੱਟ-ਖਸੁੱਟ ਹੈ। ਇਸ ਵਿਚ ਸਾਮਰਾਜੀ ਮੁਲਕ ਅਤੇ ਸਰਮਾਏਦਾਰ ਲੋਕ ਆਪਣੇ ਮੁਨਾਫਿਆਂ ਨੂੰ ਵਧ ਤੋਂ ਵਧ ਵਧਾ ਲੈਂਦੇ ਹਨ। ਇਸ ਹਾਲਤ ਵਿਚ ਕਿਸਾਨ ਮਜ਼ਦੂਰ ਦਾ ਤਣਾਅ ਵਧੇਗਾ ਹੀ।

ਸੋ ਤਣਾਅ ਦੇ ਵਧਦੇ ਰਹਿਣ ਦੀਆਂ ਜੜ੍ਹਾਂ ਇਸ ਸਰਮਾਏਦਾਰ ਢਾਂਚੇ ਵਿਚ ਹਨ। ਇਸ ਨਿਜ਼ਾਮ ਦੀ ਪੈਦਾਵਰ ਆਰਥਿਕ ਨਾ-ਬਰਾਬਰੀ, ਅਗਿਆਨਤਾ ਤੇ ਪਿਛਾਖੜੀ, ਰੂੜੀਵਾਦੀ ਜਗੀਰੂ ਰਹਿੰਦ ਖੂੰਹਦ ਨੂੰ ਜੜੋਂ ਪੁੱਟ ਕੇ ਹੀ ਤਣਾਅ-ਰਹਿਤ ਸਮਾਜ ਸਿਰਜਿਆ ਜਾ ਸਕਦਾ ਦੇ। ਪ੍ਰੰਤੂ ਕਿਸੇ ਨਾ ਕਿਸੇ ਰੂਪ ਵਿਚ ਦਿਮਾਗੀ ਤਣਾਅ ਫਿਰ ਵੀ ਰਹੇਗਾ ਪੂਰਨ ਤੌਰ ਤੇ ਤਣਾਅ ਰਹਿਤ ਜ਼ਿੰਦਗੀ ਕਿਆਸੀ ਨਹੀਂ ਜਾ ਸਕਦੀ।

—ਮਾਸਟਰ ਮੁਕੰਦ ਸਿੰਘ ਪਿੰਡ ਫੱਤਾ ਬਾਲੂ (ਬਠਿੰਡਾ)

# ਆਪਣੇ ਆਪ ਨੂੰ ਸੋਧਣ ਦੀ ਲੋੜ ਹੈ

ਇਸ ਪਦਾਰਥਵਾਦੀ ਯੁੱਗ ਵਿਚ ਨਵੀਆਂ ਨਵੀਆਂ ਚੀਜਾਂ ਦੀ ਖਿੱਚ ਅਤੇ ਉਹਨਾਂ ਨੂੰ ਬਹੁਲਤਾ ਵਿਚ ਇਕਠਿਆ ਕਰਨ ਦਾ ਲਾਲਚ ਇਕ ਹੋਰ ਕਾਰਨ ਹੈ ਜੋ ਮਾਨਸਿਕ ਤਣਾਅ ਵਧਾਉਣ ਵਿਚ ਸਹਾਇਕ ਹੈ। ਆਮ ਲੋਕਾਂ ਲਈ ਆਧੁਨਿਕ ਚੀਜਾਂ ਅਤੇ ਸਮਾਨ ਦੀ ਬਹੁਲਤਾ, ਅਮੀਰੀ ਗਰੀਬੀ ਅਤੇ ਕਿਸੇ ਦੇ ਰਹਿਣ ਸਹਿਣ ਦੇ ਪੱਧਰ ਦਾ ਅੰਦਾਜ਼ਾ ਲਗਾਉਂਦੀ ਹੈ। ਇਹ ਦੌੜ ਅਤੇ ਮੁਕਾਬਲੇ ਦਾ ਧੱਕਾ ਮਾਨਸਿਕ ਤਣਾਅ ਵਧਾਉਂਦਾ ਹੈ। ਕਿਤੇ ਪਿਛੇ ਨਾ ਰਹਿ ਜਾਈਏ ਦਾ ਡਰ ਮਾਨਸਿਕ ਤਣਾਅ 'ਚ ਵਾਧਾ ਕਰਦਾ ਹੈ।

ਮਾਨਸਿਕ ਤਣਾਅ ਨੂੰ ਘਟਾਉਣ ਦਾ ਇਲਾਜ ਇਹ ਨਹੀਂ ਕਿ ਅਸੀਂ ਤਕਨਾਲੋਜੀ ਵਿਚ ਤਰੱਕੀ ਨਾ ਕਰੀਏ ਜਾਂ ਅਰਾਮ, ਸੁੱਖ-ਸਾਧਨਾਂ ਨੂੰ ਤਿਲਾਂਜਲੀ ਦੇ ਦੇਈਏ। ਇਲਾਜ ਸਗੋਂ ਆਪਣੇ ਆਪ ਨੂੰ ਸੋਧਣ (Discipline) 'ਚ ਹੈ। ਲਾਲਚ, ਮੁਕਾਬਲੇ ਦੀ ਦੌੜ, ਸੁਆਰਥਪੁਣੇ ਅਤੇ ਹਉਮੈ ਨੂੰ ਕਾਬੂ 'ਚ ਰੱਖਣ ਦੀ ਜ਼ਰੂਰਤ ਹੈ। ਇਨਸਾਨੀ ਕਦਰਾਂ ਕੀਮਤਾਂ ਤੇ ਵਿਚਾਰ ਕਰਕੇ ਉਹਨਾਂ ਨੂੰ ਪਰਖਣ ਦੀ ਗੱਲ ਹੈ ਕਿ ਆਧੁਨਿਕ ਸੱਭਿਅਤਾ ਕਿਤੇ ਲਾਲਚ, ਹਉਮੈਂ ਅਤੇ ਸੁਆਰਥਪੁਣੇ ਦੀ ਦਲਦਲ 'ਚ ਹੀ ਨਾ ਫਸੀ ਰਹੇ ਸਗੋਂ ਇਹ ਦੇਖੇ ਕਿ ਉਹ ਲੁੱਟ ਖਸੁੱਟ ਅਤੇ ਬੇਇਨਸਾਫੀਆਂ ਖਿਲਾਫ ਕਿਵੇਂ ਜੂਝੇ ਜਿਹਦੇ ਨਾਲ ਲਤਾੜੇ ਜਾ ਰਹੇ ਲੋਕਾਂ ਦੀ ਪੱਧਰ ਵੀ ਉੱਚੀ ਹੋ ਸਕੇ।

ਬਦੀ ਅਤੇ ਨੇਕੀ ਜਿਹਨੂੰ ਮੈਂ ਪਿਛਾਂਹ ਖਿੱਚੂ ਅਤੇ ਤਰੁੱਕੀ ਪਸੰਦ ਤਾਕਤਾਂ ਕਹਿੰਦਾ ਹਾਂ ਵਿਚ ਜਦੋ ਜਹਿਦ ਸਦਾ ਰਹੀ ਹੈ ਅਤੇ ਰਹੇਗੀ ਵੀ ਅਤੇ ਇਹਦੇ ਨਾਲ ਮਾਨਸਿਕ ਤਣਾਅ ਵੀ ਰਹਿੰਦਾ ਹੈ। ਮਾਨਸਿਕ ਤਣਾਅ ਦਾ ਜ਼ਿਆਦਾ ਵਧਣਾ ਜਾਨ ਲੇਵਾ ਹੋ ਸਕਦਾ ਹੈ ਪਰ ਕਿਸੇ ਵੀ ਤਰੱਕੀ ਲਈ ਇਹਦੀ ਹੋਂਦ ਵੀ ਬੜੀ ਜ਼ਰੂਰੀ ਹੈ ਜੋ ਸੱਭਿਅਤਾ ਦਾ ਆਮਦਨ ਕਰ ਹੋ ਨਿਬੜਦਾ ਹੈ।!!

—ਹਰੀਸ਼ [ਮਲਹੋਤਰਾ ਬਰਮਿੰਘਮ (ਬ੍ਰਿਟੇਨ)



# ਚੰਗੀ ਜੀਵਨ-ਜਾਂਚ ਅਪਣਾਈ ਜਾਵੇ

ਸੱਭਿਅਤਾ ਦੀ ਤੇਜ਼ ਤਰੱਕੀ ਨਾਲ ਜਹਾਨ ਵਿਚ ਖੇੜਾ ਤੇ ਖੁਸ਼ੀਆਂ ਦਾ ਵਾਧਾ ਹੋਣਾ ਚਾਹੀਦਾ ਸੀ। ਪਰ ਅਸੀਂ ਵੇਖ ਰਹੇ ਹਾਂ ਕਿ ਸਾਡਾ ਸਮਾਜ ਵਧੇਰੇ ਨਫਸਿਆਤੀ ਰੋਗੀ ਹੋ ਰਿਹਾ ਹੈ।

ਸਾਧਾਰਨ ਲੋਕ ਆਧੁਨਿਕ ਸਹੂਲਤਾਂ ਤੋਂ ਵਾਂਝੇ ਹੋਣ ਕਾਰਨ ਆਪਣੇ ਆਪ ਨੂੰ ਹੀਣੇ ਸਮਝਣ ਲੱਗ ਜਾਂਦੇ ਹਨ। ਉਹਨਾਂ ਵਿਚ ਤਣਾਅ ਦਾ ਕਾਰਨ ਅਹਿਸਾਸ-ਏ-ਕਸੱਤਰੀ ਹੁੰਦਾ ਹੈ। ਬਹੁਤੇ ਮਨੁੱਖਾਂ ਨੂੰ ਸਮਾਜ ਵਲੋਂ ਅਣਗੌਲਿਆ ਜਾਣਾ ਵੀ ਤਣਾਅ ਦੀ ਵਜ੍ਹਾ ਬਣ ਜਾਂਦਾ ਹੈ। ਸੁਆਸ਼ਰੇ ਵਿਚ ਉਸ ਨੂੰ ਕੋਈ ਆਪਣਾ ਸਮਝਣ ਵਾਲਾ ਦਿਖਾਈ ਨਹੀਂ ਦਿੰਦਾ। ਪੁੱਤਾਂ/ਧੀਆਂ, ਭੈਣਾਂ/ਭਰਾਵਾਂ ਦਾ ਵਿਵਹਾਰ, ਆਪਣੇ ਵਿਆਹ ਦੀ ਕੁਜੋੜਤਾ ਆਦਿ ਜਾਂ ਦਾਜ ਆਦਿ ਦੇ ਮਸਲੇ ਕਾਰਨ ਧੀਆਂ/ਭੈਣਾਂ ਦੀ ਸ਼ਾਦੀ ਲੇਟ ਹੋਣਾ ਵੀ ਆਦਮੀ ਨੂੰ ਖਿਚਾਅ ਗ੍ਰਸਤ ਬਣਾ ਦਿੰਦਾ ਹੈ।

ਤਹਿਜ਼ੀਬ ਦੇ ਵਿਕਾਸ ਨਾਲ ਮਾਨਸਿਕ ਖਿਚਾਅ ਵਧ ਰਿਹਾ ਹੈ ਪਰ ਇਸ ਤੋਂ ਇਹ ਸਿੱਟਾ ਕੱਢਣਾ ਕਿ ਸੱਭਿਅਤਾ ਦਾ ਵਿਕਾਸ ਹੀ ਰੋਕ ਦਿੱਤਾ ਜਾਵੇ, ਕਿਸੇ ਤਣਾਅ ਭਰੇ ਮਨੁੱਖ ਦੀ ਹਾਸੋ-ਹੀਣੀ ਸੋਚ ਹੀ ਹੋ ਸਕਦੀ ਹੈ। ਨਹੀਂ, ਸਾਨੂੰ ਸੂਝ-ਸਮਝ ਅਤੇ ਆਧੁਨਿਕ ਸੱਭਿਅਤਾ ਨੂੰ ਨਕਾਰਨਾ ਨਹੀਂ ਲੋੜ ਚਾਹੀਦਾ ਹੈ ਸਗੋਂ ਲੋੜ ਹੈ ਦੁੱਖ-ਸੁੱਖ ਵਿਚ ਇਕ ਦੂਜੇ ਦੇ ਕੰਮ ਆਉਣ ਦੀ। ਗੈਰ ਵਾਜਿਬ ਖਾਹਿਸ਼ਾਂ ਉੱਪਰ ਕਾਬੂ ਰੱਖਣ ਦੀ। ਦਾਜ ਪ੍ਰਥਾ ਅਤੇ ਜਾਤ ਪਾਤ ਦਾ ਵਿਤਕਰਾ ਹਟਾਉਣ ਦੀ। ਵਿਆਹ ਸ਼ਾਦੀ ਦੇ ਮਾਮਲੇ ਵਿਚ ਮੁੰਡੇ ਕੁੜੀ ਵਿਚਾਰਾਂ ਨੂੰ ਖੁਲ੍ਹ ਦੇਣ ਦੀ ਧਾਰਮਿਕ ਹੱਠ ਨੂੰ ਸਹਿਜ ਵਿਰੋਧ ਨਾਲ ਦੂਰ ਕਰਨ ਦੀ। ਆਲੇ-ਦੁਆਲੇ ਕਿਸੇ ਨੂੰ ਇਕਲੱਤਾ ਦਾ ਅਹਿਸਾਸ ਨਾ ਹੋ ਦਿੱਤਾ ਜਾਵੇ। ਹਰ ਕਿਸੇ ਦਾ ਚੰਗਾ ਸਾਥੀ ਹੋਣ ਦਾ ਅਹਿਸਾਸ ਕਰਵਾਇਆ ਜਾਵੇ। ਕਿਸੇ ਦੇ ਜਖਮਾਂ ਨੂੰ ਉਚੇੜਨ ਦੀ ਬਜਾਏ ਮਲ੍ਹਮ ਲਾਉਣ ਦੀ ਕੋਸ਼ਿਸ਼ ਹੋਵੇ। ਆਧੁਨਿਕ ਸੁੱਖ ਸਹੂਲਤਾਂ ਦੀ ਯੋਗ ਵਰਤੋਂ ਕਰਦੇ ਹੋਏ, ਕੁਝ ਸਮਾਂ ਮਨੋਰੰਜਨ ਲਈ ਰਾਖਵਾਂ ਰੱਖ ਕੇ ਬਹੁਤਾ ਸਮਾਂ ਆਪਣੇ ਸੰਬੰਧਿਤ ਕੰਮ ਵਿਚ ਰੁਚਿਤ ਰਹਿਣ ਨਾਲ, ਅਸੀਂ ਤਣਾਅ ਰੂਪੀ ਆਮਦਨ-ਕਰ ਤੋਂ ਮੁਕਤ ਹੋ ਸਕਦੇ ਹਾਂ।

—ਆਜ਼ਾਦ 'ਤੂਤਵੀ' VPO ਤੂਤ (ਫਿਰੋਜਪੁਰ)

# ਵਿਗਿਆਨ ਤੇ ਤਕਨਾਲੋਜੀ ਦੀ ਸਹੀ ਵਰਤੋਂ ਦੀ ਲੋੜ ਹੈ

ਆਦਿ ਕਾਲ ਤੋਂ ਹੀ ਮਨੁੱਖ ਜਦ ਸੰਗਠਨ ਦਾ ਨਿਰਮਾਣ ਕਰਨ ਰਹਿਣ ਲੱਗ ਪਿਆ ਸੀ ਤਾਂ ਸੱਭਿਅਤਾ ਦਾ ਆਰੰਭ ਕਰਕੇ ਉਹ ਇਸ ਨੂੰ ਵਿਕਾਸ ਦੇ ਪੈਂਡੇ ਤੋਰ ਪੜਾਅ ਦਰ ਪੜਾਅ ਪੰਧ ਮਾਰਨ ਲੱਗਿਆ। ਪ੍ਰਾਕ੍ਰਿਤਕ ਧਰਾਤਲ ਤੇ ਵਿਚਰਦੇ ਮਨੁੱਖ ਨੇ ਸੱਭਿਅਤਾ ਦੀ ਦੰਦੀ ਵਲ ਵਧਦਿਆਂ ਅੱਜ ਤੀਕ ਲੰਬਾ ਪੈਂਡਾ ਤਹਿ ਕਰ ਲਿਆ ਹੈ।

ਅੱਜ ਮਨੁੱਖ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਕਾਫੀ ਮੱਲਾਂ ਮਾਰ ਚੁੱਕਾ ਹੈ। ਇਸ ਨੇ ਵਾਸਤਵ ਵਿਚ ਵਿਗਿਆਨ ਅਤੇ ਤਕਨਾਲੋਜੀ ਦੀ ਕਾਢ ਮਾਨਸਿਕ ਤਣਾਵਾਂ ਨੂੰ ਵਧਾਉਣ ਲਈ ਨਹੀਂ ਕੱਢੀ ਸਗੋਂ ਇਸ ਦੀ ਈਜਾਦ ਮਾਨਸਿਕ ਤਣਾਵਾਂ ਨੂੰ ਘਟਾਉਣ, ਮਨੁੱਖੀ ਸਮਾਜ ਵਿਕਸਿਤ ਕਰਕੇ ਸੱਭਿਅਤਾ ਦੀ ਦੰਦੀ ਵਲ ਲੈ ਜਾਣ ਤੇ ਮਨੁੱਖੀ ਜੀਵਨ ਨੂੰ ਖੇੜੇ ਤੇ ਖੁਸ਼ਬੂ ਭਰਿਆ ਬਨਾਉਣ ਲਈ ਕੀਤੀ ਗਈ ਸੀ।

ਜੇ ਅੱਜ ਮਨੁੱਖ ਮਾਨਸਿਕ ਤਣਾਵਾਂ ਦੀ ਲਪੇਟ ਵਿਚੋਂ ਆਇਆ ਹੋਇਆ ਹੈ ਤਾਂ ਇਸ ਵਿਚ ਕਸੂਰ ਸੱਭਿਅਤਾ ਦੇ ਵਿਕਾਸ ਦਾ ਨਹੀਂ ਸਗੋਂ ਕਸੂਰ ਗਿਆਨ-ਵਿਗਿਆਨ ਅਤੇ ਤਕਨਾਲੋਜੀ ਦੀ ਗਲਤ ਵਰਤੋਂ ਦਾ ਹੈ, ਆਰਥਿਕਤਾ ਦੀ ਕਾਣੀ ਵੰਡ ਦਾ ਹੈ, ਸਾਮਰਾਜੀ ਰੁਚੀਆ ਦਾ ਹੈ, ਘਟੀਆ ਫਲਸਫਿਆਂ ਦਾ ਹੈ। ਅੱਜ ਸੱਭਿਅਤਾ ਦੇ ਵਿਕਾਸ ਕਾਰਨ ਵਿਕਸਿਤ ਹੋਈ ਸਾਇੰਸ ਅਤੇ ਤਕਨਾਲੋਜੀ ਪੂੰਜੀਵਾਦ ਲੋਕਾਂ ਦੇ ਹੱਥਾਂ ਵਿਚ ਹੱਥ ਠੋਕਾ ਬਣੀ ਹੋਈ ਹੈ। ਇਹ ਮਨੁੱਖੀ ਸਮਾਜ ਅੱਗੇ ਉਪਜਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਥਾਂ ਮੁਨਾਫੇ ਪੈਦਾ ਕਰਨ ਦੀ ਦੌੜ ਵਿਚ ਹੋਰ ਸਮੱਸਿਆਵਾਂ ਉਪਜਾ ਰਹੀ ਹੈ ਜਿਸ ਵਿਚੋਂ ਅੱਗੇ ਮਾਨਸਿਕ ਤਣਾਅ ਪੈਦਾ ਹੋ ਰਹੇ ਹਨ।

ਸੋ ਲੋੜ ਵਿਗਿਆਨ ਅਤੇ ਤਕਨਾਲੋਜੀ ਦੀ ਸਹੀ ਵਰਤੋਂ ਦੀ ਹੈ। ਉਹਨਾਂ ਸ਼ਕਤੀਆਂ ਨੂੰ ਕੁਚਲਣ ਦੀ ਹੈ ਜੋ ਵਿਗਿਆਨ ਤੇ ਤਕਨਾਲੋਜੀ ਨੂੰ ਮਾਨਸਿਕ ਤਣਾਅ ਦੂਰ ਕਰਨ ਦੀ ਥਾਂ ਪੈਦਾ ਕਰਨ ਲਈ ਵਰਤ ਰਹੀਆਂ ਹਨ।

—ਬ. ਸ. ਮਾਨ ਮੀਆਂ ਮੁਲਤਾਨੀਆਂ (ਬਠਿੰਡਾ)

# ਪਾਠਕ ਵਿਚਾਰ ਮੰਚ

ਪਿਛਲੇ ਅੰਕ ਤੋਂ ਅਸੀਂ ਵੱਖ-ਵੱਖ ਵਿਸ਼ਿਆਂ ਉੱਪਰ ਪਾਠਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਇਕ ਨਵਾਂ ਕਾਲਮ ਪਾਠਕ-ਵਿਚਾਰ ਮੰਚ ਸ਼ੁਰੂ ਕੀਤਾ ਹੋਇਆ ਹੈ। ਇਸ ਕਾਲਮ ਹੇਠ ਤੁਸੀਂ ਸਾਡੇ ਵਲੋਂ ਦਿਤੇ ਵਿਸ਼ੇ ਉੱਪਰ ਆਪਣੇ ਵਿਚਾਰ ਲਿਖ ਕੇ ਭੇਜ ਸਕਦੇ ਹੋ। ਲੇਖ ਦੀ ਲੰਬਾਈ 1000 (ਇਕ ਹਜ਼ਾਰ) ਸ਼ਬਦਾਂ ਤੋਂ ਘੱਟ-ਘੱਟ ਰਹਿਣੀ ਚਾਹੀਦੀ ਹੈ। ਇਹਨਾਂ ਵਿਚੋਂ ਚੋਣਵੇਂ ਵਿਚਾਰਾਂ ਨੂੰ ਪ੍ਰਕਾਸ਼ਿਤ ਕੀਤਾ ਜਾਵੇਗਾ ਅਤੇ ਪਹਿਲੇ ਦੂਜੇ ਸਥਾਨ ਤੇ ਰਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣਗੇ। ਇਸ ਵਾਰ ਦਾ ਵਿਸ਼ਾ ਹੈ।

## ਧਰਮ ਅਤੇ ਨੈਤਿਕਤਾ

ਧਰਮ (Religion) ਅਤੇ ਨੈਤਿਕਤਾ (Morality) ਦਾ ਰਿਸ਼ਤਾ ਕਾਫੀ ਵਾਦ-ਵਿਵਾਦ ਵਾਲਾ ਹੈ। ਕੁਝ ਮੁਤਾਬਿਕ ਉਚੀਆਂ ਨੈਤਿਕ ਕਦਰਾਂ ਕੀਮਤ ਧਰਮ ਦੇ ਕਾਰਨ ਹੀ ਸੰਭਵ ਹੁੰਦੀਆਂ ਹਨ। ਕੁਝ ਧਾਰਮਿਕ ਹੋਣ ਦਾ ਮਤਲਬ ਹੀ ਚੰਗੀ ਨੈਤਿਕਤਾ ਤੋਂ ਲੈਂਦੇ। ਜਦ ਕਿ ਦੂਸਰੇ ਪਾਸੇ ਇਹ ਵਿਚਾਰ ਹਨ ਕਿ ਵਧੀਆ ਨੈਤਿਕਤਾ, ਚੰਗਾ ਚਾਲ ਚਲਣ ਅਤੇ ਉੱਚੇ ਆਦਰਸ਼ ਰੱਖਣ ਲਈ ਧਾਰਮਿਕ ਹੋਣਾ ਜ਼ਰੂਰੀ ਨਹੀਂ ਹੈ। ਧਰਮ ਅਤੇ ਨੈਤਿਕਤਾ ਦੋ ਵੱਖ-ਵੱਖ ਚੀਜ਼ਾਂ ਹਨ। ਧਰਮ ਆਪਣੇ ਲਈ ਨੈਤਿਕ ਆਦਰਸ਼ਾਂ ਦਾ ਕੇਵਲ ਸਹਾਰਾ ਲੈਂਦਾ ਹੈ ਆਦਿ।

ਤੁਸੀਂ ਧਰਮ ਤੋਂ ਕੀ ਭਾਵ ਲੈਂਦੇ ਹੋ ? ਨੈਤਿਕਤਾ ਤੋਂ ਕੀ ਸਮਝਦੇ ਹੋ ? ਇਹਨਾਂ ਦਾ ਆਪਸੀ ਸੰਬੰਧ ਕੀ ਹੈ ? ਕਿਹੜ ਬਾਹਰਮੁਖੀ ਜਾਂ ਅੰਤਰਮੁਖੀ ਕਾਰਨ ਉੱਚੇ ਨੈਤਿਕ ਜੀਵਨ ਲਈ ਆਧਾਰ ਮੁਹਈਆ ਕਰਦੇ ਹਨ ਅਤੇ ਕਿਹੜੇ ਨੈਤਿਕ ਗਿਰਾਵਟ ਲਈ ? ਆਦਿ ਆਦਿ ਪੱਖਾਂ ਬਾਰੇ ਤੁਹਾਡੇ ਵਿਚਾਰਾਂ ਦੀ ਸਾਨੂੰ ਉਡੀਕ ਹੈ।

ਤੁਹਾਡੇ ਵਿਚਾਰ 10 ਅਗਸਤ ਤੀਕ ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ: 34, ਕੋਟਕਪੂਰਾ—151204 ਦੇ ਪਤੇ ਤੇ ਪਹੁੰਚ ਜਾਣੇ ਚਾਹੀਦੇ ਹਨ। ਨਤੀਜਾ ਅਗਲੇ ਅੰਕ ਵਿਚ।

(ਸਫਾ 2 ਦੀ ਬਾਕੀ)

ਦਵਾਈਆਂ ਵੱਡੀ ਮਾਤਰਾ ਵਿਚ ਬਣਾਈ ਅਤੇ ਸਪਲਾਈ ਕਰੀ ਜਾ ਰਹੀਆਂ ਹਨ। ਲੋੜ ਹੈ ਕਿ ਸਰਕਾਰ ਤੋਂ ਮੰਗ ਕੀਤੀ ਜਾਵੇ ਕਿ ਇਹਨਾਂ ਦਵਾਈਆਂ ਤੇ ਪਾਬੰਦੀ ਲਾ ਕੇ ਪੈਸਟੀਸਾਈਜ ਕੰਪਨੀਆਂ ਨੂੰ ਹਦਾਇਤ ਕੀਤੀ ਜਾਵੇ ਕਿ ਉਹ ਉਹੀ ਕੀਟਨਾਸ਼ਕ ਦਵਾਈਆਂ ਬਣਾਉਣ ਜੋ ਮਨੁੱਖ ਲਈ ਘੱਟ ਹਾਨੀਕਾਰਕ ਹੋਣ। ਇਸੇ ਤਰ੍ਹਾਂ ਇਹਨਾਂ ਕੰਪਨੀਆਂ ਵਲੋਂ ਕੀਟਨਾਸ਼ਕਾਂ ਦੀ ਕੀਤੀ ਜਾਂਦੀ ਬੇਲੋੜੀ ਇਸ਼ਤਿਹਾਰਬਾਜ਼ੀ ਬੰਦ ਕਰਵਾ ਕੇ ਉਸਦੀ ਜਗ੍ਹਾ ਤੇ ਓਨੀ ਇਸ਼ਤਿਹਾਰਬਾਜ਼ੀ ਖੇਤੀ ਮਾਹਿਰਾਂ ਵਲੋਂ ਕਿਸਾਨਾਂ ਨੂੰ ਹਦਾਇਤਾਂ ਵੀ ਕੀਤੀ ਜਾਵੇ ਜਿਸ ਵਿਚ ਦਸਿਆ ਜਾਵੇ ਕਿ ਕਿਸ ਮੌਕੇ, ਕਿਹੜੀ ਦਵਾਈ ਕਿੰਨੀ ਮਾਤਰਾ ਵਿਚ ਵਰਤਣੀ ਹੈ ਕਿਉਂਕਿ ਕਪਾਹ ਦੀ ਸੁੰਡੀ ਮਾਰਨ ਸੰਬੰਧੀ ਕੀਤੇ ਇਕ ਸਰਵੇਖਣ ਮੁਤਾਬਿਕ ਕੇਵਲ 11% ਕਿਸਾਨ ਹੀ ਸਹੀ ਕੀਟਨਾਸ਼ਕ ਸਹੀ ਮਾਰਚਾ ਵਿਚ ਵਰਤਦੇ ਹਨ 20% ਤਾਂ ਮੂਲੋਂ ਹੀ ਗਲਤ ਦਵਾਈ ਵਰਤ ਲੈਂਦੇ ਇਸੇ ਤਰ੍ਹਾਂ ਦਵਾਈ ਛਿੜਕਣ ਮੌਕੇ ਵਰਤਣ ਲਈ ਦਸਤਾਨੇ ਅਤੇ ਮਖੌਟੇ ਕਿਸਾਨਾਂ ਨੂੰ ਘੱਟ ਤੋਂ ਘੱਟ ਮੁੱਲ ਤੇ ਸਪਲਾਈ ਕੀਤੇ ਜਾਣ। ਫਲਾਂ ਸਬਜ਼ੀਆਂ ਆਦਿ ਤੇ ਛਿੜਕਾਵਾਂ ਕਰਨ ਤੋਂ ਸਤ ਦਿਨ ਬਾਅਦ ਤੀਕ ਉਸ ਖੇਤ ਵਿਚੋਂ ਸਬਜ਼ੀ ਆਦਿ ਨਹੀਂ ਵਰਤਣੀ ਚਾਹੀਦੀ। ਕਿਸਾਨਾਂ ਅਤੇ ਆਮ ਲੋਕਾਂ ਵਿਚ ਇਹਨਾਂ ਕੀਟਨਾਸ਼ਕਾਂ ਦੇ ਮਾੜੇ ਅਸਰਾਂ ਪ੍ਰਤੀ ਪੈਦਾ ਹੋਈ ਜਾਗਰੂਕਤਾ ਹੀ ਸਾਡੇ ਸਰੀਰਾਂ ਅੰਦਰ ਜਾ ਰਹੇ ਜਹਿਰਾਂ ਪ੍ਰਤੀ ਠੱਲ ਬਣ ਸਕੇਗੀ। ਆਉਣ ਵਾਲੇ ਮਹੀਨੇ ਕੀਟਨਾਸ਼ਕਾਂ ਦੇ ਜ਼ਿਆਦਾ ਛਿੜਕਾਅ ਦੇ ਹਨ ਸੋ ਇਸ ਮਸਲੇ ਬਾਰੇ ਸੁਚੇਤ ਹੋਣ ਦੀ ਲੋੜ ਹੈ।

---

**If Undelivered, Please Return**

TARKSHIL

Post Box No. 34
KOT KAPURA-151204

**PRINTED MATTER**

To
.....................................................
.....................................................
.....................................................